# ਤਤਕਰਾ

## ਅਮਰ ਗੀਤ ਵਿਚੋਂ—



## ਜਵਾਲਾ ਮੁਖੀ ਵਿਚੋਂ

## ਬੰਦਰਗਾਹ ਵਿਚੋਂ



## ਅਣਛਪੀਆਂ ਕਵਿਤਾਵਾਂ

# ਭੂਮਿਕਾ

ਪੰਜਾਬੀ ਕਾਵਿ-ਮਾਲਾ ਵਿਚ, ਬਾਵਾ ਬਲਵੰਤ ਇਕ ਨਿਵੇਕਲੀ ਛੱਬ ਦੇਣ ਵਾਲਾ ਮਾਣਕ ਹੈ। ਇਸ ਗਲ ਨੂੰ, ਸਾਡੇ ਉੱਘੇ ਉੱਘੇ ਸਮਾਲੋਚਕ,ਜਿਨ੍ਹਾਂ ਵਿਚ ਪ੍ਰਿੰਸੀਪਲ ਤੇਜਾ ਸਿੰਘ ਜੀ, ਤੇ ਪ੍ਰਿੰ: ਗੁਰਬਚਨ ਸਿੰਘ ਜੀ ਤਾਲਿਬ ਵੀ ਸ਼ਾਮਲ ਹਨ, ਸਵੀਕਾਰ ਕਰ ਚੁਕੇ ਹਨ। ਇਨ੍ਹਾਂ ਤੋਂ ਉਪਰੰਤ ਭਾਰਤ ਦੇ ਜਗਤ-ਪ੍ਰਸਿਧ ਚਿਤ੍ਰ-ਕਾਰ ਖ਼ਾਨ ਬਹਾਦਰ ਐਮ. ਅਬਦੁਲ ਰਹਿਮਾਨ ਚੁਗ਼ਤਾਈ ਸਾਹਿਬ ਵੀ ਆਪਣੇ ਮਨੋਹਰ ਚਿਤ੍ਰਾਂ ਰਾਹੀਂ ਬਾਵਾ ਜੀ ਦੀਆਂ ਕਵਿਤਾਵਾਂ ਨੂੰ ਸ਼ਿੰਗਾਰਨ ਦਾ ਮਾਣ ਬਖਸ਼ ਚੁਕੇ ਹਨ। ਹੋਰ ਵੀ ਕਈ ਸੂਖਮ-ਰਸੀਏ ਪ੍ਰਸੰਸਕ ਤੇ ਪਾਠਕ ਇਸ ਕਵੀ ਦੀਆਂ ਰਚਨਾਵਾਂ ਦੇ ਸੋਮ-ਰਸੀ ਅੰਮ੍ਰਿਤ ਨੂੰ ਚਖ ਕੇ ਨਿਹਾਲ ਹੋ ਚੁਕੇ ਹਨ। ਪੰਜਾਬੀ ਸਾਹਿਤ ਦੇ ਜਾਣਕਾਰ ਘੇਰੇ ਵਿਚ, ਬਾਵਾ ਜੀ ਦੀਆਂ ਕਵਿਤਾਵਾਂ, ਕਾਫ਼ੀ ਸਨਮਾਨ ਪ੍ਰਾਪਤ ਕਰ ਚੁਕੀਆਂ ਹਨ। ਸੁਜਾਨ ਪੁਰਖਾਂ ਦੀ ਉਸ ਸਮੇਂ ਤੇ ਹੁਣ ਵੀ ਇਹ ਰਾਏ ਹੈ ਕਿ ਬਾਵਾ ਜੀ ਦੀ ਕਵਿਤਾ ਨੇ ਪੰਜਾਬੀ ਸਾਹਿਤ ਨੂੰ ਜੋ ਨਵੀਆਂ ਦੇਣਾਂ ਦਿਤੀਆਂ ਹਨ, ਉਹ ਪਹਿਲਾਂ ਇਸ ਵਿਚ ਅ-ਪ੍ਰਾਪਤ ਸਨ। ਇਸ ਵਿਚ ਕੋਈ ਸੰਦੇਹ ਨਹੀਂ, ਕਿ ਪੰਜਾਬੀ ਕਵਿਤਾ ਵਿਚ ਉਹ ਇਕ ਨਵੀਂ ਕਾਵਿ-ਧਾਰਾ ਦਾ ਸੰਚਾਲਕ ਹੈ।

ਬਾਵਾ ਬਲਵੰਤ ਦਾ ਜਨਮ ਅਗਸਤ ੧੯੧੫ ਵਿਚ ਅਟਾਰੀ ਦੇ ਲਾਗੇ ਇਕ ਛੋਟੇ ਜਿਹੇ ਪਿੰਡ ਨੇਸ਼ਟਾ (ਜ਼ਿਲਾ ਅੰਮ੍ਰਿਤਸਰ) ਵਿਖੇ ਹੋਇਆ। ਪਿਤਾ ਦਾ ਨਾਂ ਠਾਕਰ ਦੀਨਾ ਨਾਥ ਸੀ। ਭਾਵੇਂ ਇਸ ਕਵੀ ਨੂੰ ਸਕੂਲ ਤੇ ਕਾਲਜ ਦੀ ਉੱਚ-ਵਿਦਿਆ ਦੀ ਪ੍ਰਾਪਤੀ ਦਾ ਅਵਸਰ ਨਹੀਂ ਮਿਲਿਆ, ਫਿਰ ਵੀ ਜ਼ਿੰਦਗੀ ਦੇ ਸਕੂਲ ਵਿਚੋਂ ਜੋ ਕੁਛ ਇਸ ਨੇ ਆਪਣੇ ਪ੍ਰਬੀਨ ਜੀਵਨ-ਅਨਭਵ ਦਵਾਰਾ ਗ੍ਰਹਿਣ ਕੀਤਾ ਹੈ, ਉਹ ਏਨਾ ਪਰਪੱਕ ਤੇ ਘਣੇਰਾ ਹੈ ਕਿ ਕਵੀ ਨੂੰ ਉਸ ਨੇ ਇਕ ਵਿਸ਼ੇਸ਼ ਪ੍ਰਤਿਭਾ ਦਾ ਮਾਲਕ ਬਣਾ ਦਿੱਤਾ ਹੈ। ਬਾਵਾ ਬਲਵੰਤ ਨੇ ਜੀਵਨ ਵਿਚ ਬੜੇ ਉਥੱਲ ਪੁਥੱਲ ਵੇਖੇ ਹਨ ਤੇ ਇਨ੍ਹਾਂ ਯੁਗਗਰਦੀਆਂ ਵਿਚ ਉਸ ਦਾ ਭਾਗ ਇਕ ਬਾਹਰਲੇ ਦਰਸ਼ਕ ਦਾ ਨਹੀਂ ਰਿਹਾ। ਯੁਵ-ਅਵਸਥਾ ਵਿਚ ਹੀ ਉਸ ਦਾ ਅਨਭਵ ਨਿਖੱਰਨਾ ਸ਼ੁਰੂ ਹੋ ਗਿਆ ਸੀ ਤੇ ਉਸ ਦਾ ਦ੍ਰਿਸ਼ਟੀਕੋਨ ਵਿਚਾਰਧਾਰਾ ਦੇ ਪੱਖ ਤੋਂ ਇਕ ਸੇਧ ਵਲ ਆਉਣਾ ਆਰੰਭ ਹੋ ਗਿਆ ਸੀ। ਉਸ ਨੇ ਜੀਵਨ ਨੂੰ ਇਕ ਬੁਧੀਵਾਨ ਹੋਣ ਦੀ ਹੈਸੀਅਤ ਵਿਚ ਤਕਿਆ ਹੈ ਤੇ ਆਪਣੀ ਪ੍ਰਚੰਡ ਕਲਪਨਾ ਦਵਾਰਾ ਵੇਖੇ ਜੀਵਨ ਦੇ ਅਨਭਵਾਂ ਨੂੰ ਭਾਵਾਂ ਵਿਚ ਭੱਖਦੀ ਆਪਣੀ ਰਾਂਗਲੀ ਕਵਿਤਾ ਵਿਚ ਪ੍ਰਗਟ ਕੀਤਾ ਹੈ। ਸਾਹਿੱਤਕ ਲਗਣ ਵੀ ਬਾਵਾ ਬਲਵੰਤ ਨੂੰ ਬਚਪਣ ਵਿਚ ਹੀ ਲੱਗ ਚੁਕੀ ਸੀ ਤੇ ਏਸੇ ਚੇਟਕ ਨੇ ਕਵੀ ਨੂੰ ਯੁਵ ਆਯੂ ਵਿਚ ਹੀ ਆਦਰਸ਼ਵਾਦੀ ਬਣਾ ਦਿਤਾ ਸੀ।

ਇਸ ਸਮੇਂ ਪੰਜਾਬ ਦੇ ਸੱਭਿਆਚਾਰਕ ਮੰਡਲ ਵਿਚ ਉਰਦੂ ਦਾ ਹੀ ਦੌਰ ਦੌਰਾ ਸੀ ਅਤੇ ਏਸੇ ਲਈ ਇਕਬਾਲ ਦਾ ਆਦਰਸ਼ਵਾਦ ਇਸ ਕਵੀ ਨੂੰ ਵੀ ਟੁੰਬ ਗਿਆ। ਪਹਿਲੇ ਪਹਿਲ ਬਾਵਾ ਬਲਵੰਤ ਨੇ ਉਰਦੂ ਵਿਚ ਕਵਿਤਾ ਕਹਿਣੀ ਸ਼ੁਰੂ ਕੀਤੀ ਸੀ ਅਤੇ ਹੁਣ ਤਕ ਵੀ ਜਿਹੜਾ ਰੰਗ ਬਾਵਾ ਬਲਵੰਤ ਦੀ ਰਚਨਾ ਨੂੰ ਦੂਜੇ ਪੰਜਾਬੀ ਕਵੀਆਂ ਨਾਲੋਂ ਨਿਖੇੜਦਾ ਹੈ ਉਹ ਇਸ ਦਾ ਉਰਦੂ-ਰੰਗ ਹੀ ਹੈ।

ਇਉਂ ਕਹਿਣਾ ਚਾਹੀਦਾ ਹੈ ਕਿ ਬਾਵਾ ਬਲਵੰਤ ਨੇ ਇਸ ਪਿਉਂਦ ਦਵਾਰਾ ਪੰਜਾਬੀ ਕਾਵਿ ਨੂੰ ਇਕ ਨਵੀਨ ਭਾਂਤ ਦੇ ਫੁੱਲ ਤੇ ਫਲ ਦਿਤੇ ਹਨ, ਜਿਨ੍ਹਾਂ ਦੀ ਸੁਗੰਧੀ ਤੇ ਸੁਆਦ ਬਿਲਕੁਲ ਵੱਖਰਾ ਤੇ ਆਪਣੀ ਕਿਸਮ ਦਾ ਹੈ।

ਪੰਜਾਬੀ ਕਾਵਿ ਦੇ ਮੰਚ ਉਤੇ ਬਾਵਾ ਜੀ ਨੇ ਅਨੰਤ ਪਾਸਾਰੇ ਤੇ ਅਨੂਪਮ ਹੁਲਾਰੇ ਵਾਲੇ ਮਹਾਂ ਨਾਚ ਨੱਚੇ ਹਨ। ਇਨ੍ਹਾਂ ਮਹਾਨ ਨਿਰਤਾਂ ਨੂੰ ਸਾਰੀ ਪ੍ਰਕਿਰਤੀ ਨੇ, ਰਵੀ ਨੇ, ਚੰਦ ਨੇ, ਤਾਰਿਆਂ ਨੇ, ਬੱਦਲਾਂ ਨੇ ਤੇ ਹੋਰ ਜਿੱਥੇ ਜਿੱਥੇ ਕਵੀ ਦੀ ਕਲਪਨਾ ਪਹੁੰਚੀ ਹੈ ਉਨ੍ਹਾਂ ਵਸਤੂਆਂ ਨੇ ਤਾਲ ਦਿੱਤਾ ਹੈ, ਲੈ ਵਿਚ ਬੱਧਾ ਹੈ ਤੇ ਸ਼ਿਵ ਦੇ ਤਾਂਡਵ ਨਾਚ ਵਾਂਗੂ ਇਨ੍ਹਾਂ ਨੇ ਮਰ ਰਹੀ ਨੂੰ ਮਾਰਿਆ ਤੇ ਉੱਸਰ ਰਹੀ ਨੂੰ ਉਸਾਰਿਆ ਹੈ। ਫੇਰ ਪਰਦਾ ਬਦਲਿਆ। ਇਕ ਹੋਰ ਝਾਕੀ ਸ਼ੁਰੂ ਹੋਈ। ਰੰਗਭੂਮੀ ਤੇ ਨਾਚ ਦੇ ਨਾਲ ਨਾਲ ਬੋਲਾਂ ਦੀ ਗੂੰਜ ਉਠੀ ਤੇ ਜ਼ਿੰਦਗੀ ਨੇ ਅਮਰ ਗੀਤ ਗਾਉਣੇ ਸ਼ੁਰੂ ਕੀਤੇ।ਪਰ ਝਟ ਹੀ ਕਵੀ ਨੂੰ ਅਹਿਸਾਸ ਹੋਇਆ ਕਿ ਇਹ ਸੰਸਾਰ, ਜਿਸ ਵਿਚ ਝੂਠ ਹੈ, ਵਹਿਮ ਹੈ, ਦੁੱਖ ਹੈ, ਪੀੜ, ਸੰਤਾਪ ਤੇ ਵਿਰਲਾਪ ਹੈ, ਜਿਸ ਵਿਚ ਮਕਰ, ਫ਼ਰੇਬ, ਦੰਭ, ਕੁਟਲਤਾ ਤੇ ਪਲ ਪਲ ਤੇ ਛਲ, ਕਪਟ, ਲੁੱਟ-ਖਸੁੱਟ ਤੇ ਮਾਰ-ਖੋਹ ਹੈ—ਇਨ੍ਹਾਂ ਮਹਾਨ ਨਾਚਾਂ ਤੇ ਅਮਰ ਗੀਤਾਂ ਲਈ ਨਹੀਂ ਬਣਿਆ। ਉਸ ਨੂੰ ਅਨਭਵ ਹੋਇਆ ਕਿ ਜੀਵਨ ਥਾਂ ਥਾਂ ਤੇ ਉਲਝਿਆ ਹੋਇਆ ਹੈ ਗੋਰਖ-ਧੰਦਿਆਂ ਵਿਚ, ਤੇ ਮਾਸੂਮ ਮਨੁੱਖਤਾ ਨੂੰ ਪਾਪਾਂ ਦੀ ਅਗਨੀ ਸਾੜ ਕੇ ਸੁਆਹ ਕਰ ਰਹੀ ਹੈ, ਅਜ਼ਲੀ ਜੋਤ ਨੂੰ ਚਮਕਣ ਨਹੀਂ ਦੇਂਦੀ। ਕਵੀ-ਹਿਰਦੇ ਵਿਚ ਵਿਦ੍ਰੋਹ ਦੀ ਜਵਾਲਾ ਇਹ ਸਾਰੇ ਪਾਪਾਂ ਭਰੇ ਵਿਲੂੰਧਰੇ ਸੰਸਾਰ ਨੂੰ ਮਲੀਆਮੇਟ ਕਰ ਕੇ ਜੀਵਨ ਦੀ ਇਕ ਨਵੀਂ ਬੰਦਰਗਾਹ ਉਤੇ ਪਹੁੰਚਣਾ ਲੋਚ ਰਹੀ ਸੀ, ਤਾਂ ਜੋ ਇਸ ਹਸਤੀ ਦੇ ਛਲਕ ਰਹੇ ਸਦੀਵੀ ਸਾਗਰ ਵਿਚ ਕਲਾਕਾਰ ਖਵੱਈਏ ਦੇ ਰੂਪ ਵਿਚ ਮਨੁੱਖਤਾ ਦੇ ਜਹਾਜ਼ ਨੂੰ ਇਕ

ਐਸੇ ਟਿਕਾਣੇ ਲੈ ਜਾਣ, ਜਿਥੋਂ ਨਵਾਂ ਜੀਵਨ ਸ਼ੁਰੂ ਹੋਵੇ—ਅਮਨ ਦਾ, ਖ਼ੁਸ਼ਹਾਲੀ ਦਾ, ਸਭ ਭੇਦ ਮਿੱਟ ਜਾਣ ਤੇ ਮਨੁੱਖਤਾ ਇਕ ਲੜੀ ਵਿਚ ਪਰੋਤੀ ਜਾਵੇ ਤਾਂ ਜੋ ਅਜ਼ਲਾਂ ਤੋਂ ਭਟਕਦੇ ਕਲਾਕਾਰਾਂ ਦੇ ਰਾਂਗਲੇ ਤੇ ਸੁਹਾਵਣੇ ਸੁਪਨੇ ਸਾਕਾਰ ਹੋ ਸਕਣ।

ਆਰਟ ਜਾਂ ਕਲਾ ਦੀ ਉਸਾਰੀ ਯੁਗਾਂ ਤੋਂ ਹੋ ਰਹੀ ਹੈ। ਸਮੇਂ ਸਮੇਂ ਸਿਰ ਹੋਏ ਕਲਾਕਾਰ ਇਸ ਉਸਾਰੀ ਵਿਚ ਆਪਣਾ ਭਾਗ ਪਾ ਕੇ ਚਲੇ ਜਾਂਦੇ ਰਹੇ ਹਨ, ਪਰ ਆਉਣ ਵਾਲੇ ਹੋ ਚੁਕਿਆਂ ਦੇ ਤਜਰਬੇ ਤੋਂ ਲਾਭ ਉਠਾ ਕੇ ਇਸ ਮਹਾਨ ਘਾੜਤ ਵਿਚ ਨਵੇਂ ਦ੍ਰਿਸ਼ਟੀਕੋਣਾਂ ਤੋਂ ਨਵੇਂ ਅਭਿਆਸਾਂ ਦੇ ਫਲ ਸਰੂਪ ਰਾਹੀਂ ਵਾਧਾ ਕਰਦੇ ਰਹੇ ਹਨ। ਇਸ ਲਈ ਜਿਉਂ ਜਿਉਂ ਇਤਿਹਾਸ ਦਾ ਪਹੀਆ ਘੁੰਮਦਾ ਹੈ, ਤਿਉਂ ਤਿਉਂ ਕਲਾ ਦੇ ਨਵੇਂ ਉਸਰਈਆਂ ਦੀਆਂ ਜ਼ਿਮੇਂਵਾਰੀਆਂ ਵੱਧਦੀਆਂ ਜਾਂਦੀਆਂ ਹਨ। ਇਹ ਸਾਡੀ ਭੁਲ ਹੈ ਕਿ ਅਸੀਂ ਕਲਾਕਾਰਾਂ ਨੂੰ ਕਈ ਵੇਰੀ ਸਾਧਾਰਨ ਮਨੁੱਖਾਂ ਜਿਹਾ ਹੀ ਸਮਝ ਲੈਂਦੇ ਹਾਂ—ਖ਼ਾਸ ਕਰ ਕੇ ਅਜ ਕਲ ਇਹ ਰੁਚੀ ਵੱਧ ਰਹੀ ਹੈ। ਪਰ ਜੇ ਗਹੁ ਨਾਲ ਵੇਖਿਆ ਜਾਵੇ ਤਾਂ ਕਲਾ-ਕਾਰ ਜਨ ਸਾਧਾਰਨ ਤੋਂ ਉਚੇਰੀ ਪੱਧਰ ਦੇ ਹੁੰਦੇ ਹਨ। ਉਹ ਮਨੁੱਖੀ ਸਮਾਜ ਦੇ ਮੇਮਾਰ ਹਨ ਤੇ ਇਸ ਲਈ ਉਨ੍ਹਾਂ ਨੂੰ ਨਿਸ਼ਕਾਮ ਹੋਣਾ ਬੜਾ ਜ਼ਰੂਰੀ ਹੈ। ਉਨ੍ਹਾਂ ਵਿਚ ਜੋਗੀਆਂ ਵਾਲੀ ਦ੍ਰਿੜ੍ਹਤਾ ਤੇ ਪਕਿਆਈ ਹੋਣੀ ਚਾਹੀਦੀ ਹੈ, ਆਚਰਨ ਦੀ ਉਚਿਆਈ ਤੇ ਹਿਰਦੇ ਦੀ ਸਵੱਛਤਾ ਅਤੀ ਜ਼ਰੂਰੀ ਹੈ। ਕਲਾਕਾਰਾਂ ਲਈ ਸਭ ਤੋਂ ਢੁਕਵੀਂ ਉਪਮਾ ਸਾਰੀ ਮਨੁੱਖੀ ਆਤਮਾ ਦਾ ਇਤਰ ਜਾਂ ਸਤ ਕਹਿ ਕੇ ਦਿਤੀ ਜਾ ਸਕਦੀ ਹੈ। ਜੀਵਨ ਦੀਆਂ ਮਹਾਨ ਸਚਿਆਈਆਂ, ਉਚਿਆਈਆਂ ਤੇ ਸੁੰਦਰਤਾਈਆਂ ਦੀ ਉਹ ਪ੍ਰਤੀਨਿਧਤਾ ਕਰਦੇ ਹਨ। ਬੀਤੇ ਤਜਰਬੇ ਤੋਂ ਇਹ ਸਾਫ਼ ਪਤਾ ਲਗਦਾ ਹੈ ਕਿ ਇਸ ਸੰਸਾਰ ਨੂੰ ਅਮਰ ਸ਼ਾਂਤੀ ਜਾਂ ਦੂਜੇ

ਸ਼ਬਦਾਂ ਵਿਚ ਪ੍ਰਤੱਖ ਰੂਪ ਵਿਚ ਮੁਕਤੀ ਨਾ ਧਾਰਮਿਕ ਆਗੂ ਦੇ ਸਕੇ ਹਨ ਤੇ ਨਾ ਹੀ ਰਾਜਸੀ ਆਗੂ। ਮਨੁਖਤਾ ਆਪਣੇ ਆਦਰਸ਼ਾਂ ਦੀ ਸਿਖਰ ਤਕ ਕੇਵਲ ਕਲਾਕਾਰਾਂ ਦੇ ਯਤਨਾਂ ਤੇ ਪ੍ਰੇਰਨਾਵਾਂ ਦਵਾਰਾ ਹੀ ਪਹੁੰਚ ਸਕਦੀ ਹੈ ਤੇ ਇਹ ਕਲਾਕਾਰ ਵੀ ਸਾਧਾਰਨ ਢਾਂਚੇ ਦੇ ਬਣੇ ਹੋਏ ਨਹੀਂ ਹੋਣੇ ਚਾਹੀਦੇ। ਬਾਵਾ ਬਲਵੰਤ ਨੇ ਕਲਾ ਦੇ ਉੱਚੇ ਉਦੇਸ਼ਾਂ ਤਕ ਪਹੁੰਚਣ ਲਈ ਪੂਰੀ ਸੁਹਿਰਦਤਾ ਨਾਲ ਯਤਨ ਕੀਤਾ ਹੈ। ਉਸ ਨੇ ਆਪਣੀ ਐਨਕ ਨੂੰ ਕਿਸੇ ਵੀ ਮਲੀਨ ਸੰਸਕਾਰ ਨਾਲ ਧੁੰਦਲਾ ਨਹੀਂ ਹੋਣ ਦਿਤਾ ਅਤੇ ਆਪਣੀ ਕਲਾ ਨੂੰ ਪਦਾਰਥਕ ਲੋੜਾਂ ਦਾ ਸਾਧਨ ਨਹੀਂ ਬਣਾਇਆ। ਨਾ ਹੀ ਉਸ ਨੇ ਜੀਵਨ ਦੇ ਸੁੱਖਾਂ ਦੀ ਪ੍ਰਾਪਤੀ ਲਈ ਕਲਾ ਨੂੰ ਵੇਚਿਆ ਤੇ ਨਾ ਹੀ ਆਪਣੇ ਠੂਠੇ ਵਿਚ ਲੋਕਾਂ ਪਾਸੋਂ ਖ਼ੈਰਾਇਤ ਦੀ ਮੰਗ ਕੀਤੀ ਹੈ। ਉਹ ਬੇਲੋਸ ਕਲਾਕਾਰ ਹੈ। ਉਸ ਦਾ ਵਿਸ਼ਵਾਸ ਹੈ ਕਿ ਜ਼ਿੰਦਗੀ ਦੇ ਸੱਪ-ਕੰਢਿਆਂ ਅੰਦਰ ਹੀ ਜੇ ਦਿਲ ਨੂੰ ਗੰਗਾ ਦੀ ਧਾਰਾ ਬਣਾ ਲਿਆ ਜਾਵੇ ਤਾਂ ਜੀਵਨ ਦੇ ਦੁੱਖਾਂ ਵਿਚੋਂ ਕਲਾ ਦੀ ਸਿਰਜਨਾ ਹੁੰਦੀ ਹੈ ਤੇ ਕਲਾਕਾਰ ਮਾਨਸਕ ਸ਼ਾਂਤੀ ਤੇ ਸੁਖ ਪ੍ਰਾਪਤ ਕਰਦਾ ਹੈ। ਇਸ ਸੰਬੰਧ ਵਿਚ ਬਾਵਾ ਕੁਝ ਵਧੇਰੇ ਹੀ ਆਦਰਸ਼ਵਾਦੀ ਹੈ। ਲੋਕੀ ਕਈ ਪ੍ਰਕਾਰ ਦਾ ਜੀਵਨ ਜੀ ਕੇ ਅਗਾਂਹ ਵਧੂ ਹੋਣ ਦੇ ਦਾਅਵੇ ਬੰਨ੍ਹਦੇ ਹਨ, ਪਰ ਬਾਵਾ ਸਹੀ ਅਰਥਾਂ ਵਿਚ ਪ੍ਰੋਲਤਾਰੀ ਜੀਵਨ ਬਤੀਤ ਕਰਦਾ ਹੋਇਆ, ਪ੍ਰੋਲਤਾਰੀਆਂ ਦਾ ਕਵੀ ਹੈ। ਜੇ ਕਿਸੇ ਨੇ ਬਾਵਾ ਜੀ ਨੂੰ ਇਕ ਤੰਗ ਜਿਹੀ ਗਲੀ ਦੀ ਤੰਗ ਜਿਹੀ ਕੋਠੜੀ ਦੇ ਤੰਗ ਜਿਹੇ ਸਥਾਨ ਵਿਚ ਤੰਗ-ਦਸਤੀ ਦੇ ਜੀਵਨ ਨੂੰ ਬਤੀਤ ਕਰਦੇ ਵੇਖਿਆ ਹੋਵੇ ਤਾਂ ਫਿਰ ਹੀ ਇਕ ਜਨਤਾ ਦੇ ਕਵੀ ਦਾ ਜੀਵਨ ਸਾਹਮਣੇ ਆ ਸਕਦਾ ਹੈ। ਉਸ ਨੂੰ ਇਸ ਖ਼ੁਸ਼ਕ ਜੀਵਨ ਦੀ ਸ਼ਿਕਾਇਤ ਨਹੀਂ, ਗਿਲਾ ਨਹੀਂ—ਨਾ ਹੀ ਉਸ ਦੇ ਬੋਲਾਂ ਵਿਚ ਬੇਨਤੀ ਹੈ, ਸਗੋਂ ਉਸ ਨੂੰ ਆਪਣੇ ਆਦਰਸ਼ਾਂ

ਦੇ ਆਸ਼ਾਵਾਦੀ ਦ੍ਰਿਸ਼-ਚਿੱਤਰ ਹਰ ਵੇਲੇ ਹੌਸਲਾ ਦੇਂਦੇ ਤੇ ਟੁੰਬਦੇ ਰਹਿੰਦੇ ਹਨ। ਇਹੀ ਕਾਰਨ ਹੈ ਕਿ ਉਸ ਦੀ ਕਵਿਤਾ ਵਿਚ ਹਰ ਪਹਿਲੂ ਤੋਂ ਨਿੱਗਰਤਾ ਹੈ। ਉਸ ਦੇ ਵਿਸ਼ੇ ਨਿਰਬਲ, ਵਿਅਰਥ ਤੇ ਹਵਾਈ ਨਹੀਂ ਹਨ, ਸਗੋਂ ਜੀਵਨ ਦੀ ਨਿੱਗਰਤਾ, ਸਥਿਰਤਾ, ਵਾਸਤਵਿਕਤਾ, ਭੂਤ ਤੇ ਭਵਿੱਖ ਤੇ ਇਸ ਦੇ ਖੰਡਨ-ਮੰਡਨ, ਜ਼ਾਤੀ ਦ੍ਰਿਸ਼ਟੀ-ਕੋਨ ਤੋਂ ਨਹੀਂ, ਸਗੋਂ ਇਕ ਵਿਸ਼ਵ-ਵਿਆਪੀ ਸੁਪ੍ਰਸਿਧ ਵਿਚਾਰ-ਧਾਰਾ ਦੀ ਲੋਅ ਤੋਂ ਨਿਖਰਦੇ ਬਣਦੇ ਹਨ।

ਰੂਪ ਦੇ ਪਖ ਤੋਂ ਵੀ ਉਹ ਆਪਣੀ ਕਲਾ ਨੂੰ ਹੀਣਿਆਂ ਨਹੀਂ ਰਹਿਣ ਦਿੰਦਾ, ਸਗੋਂ ਪੂਰੀ ਕੋਸ਼ਿਸ਼ ਨਾਲ ਇਸ ਨੂੰ ਸੰਵਾਰਨ, ਸ਼ਿੰਗਾਰਨ ਤੇ ਰਸਵੰਤ ਬਣਾਉਣ ਦਾ ਯਤਨ ਕਰਦਾ ਹੈ। ਇਉਂ ਕਹਿਣਾ ਚਾਹੀਦਾ ਹੈ ਕਿ ਉਹ ਇਕ ਸੁੱਚਾ ਕਲਾਕਾਰ ਹੈ, ਜੋ ਕਲਾ ਦੇ ਸੁੱਚਮ ਤੇ ਸੰਜਮ ਨੂੰ ਪੂਰੀ ਤਰ੍ਹਾਂ ਨਿਭਾਉਂਦਾ ਹੈ। ਉਸ ਵਿੱਚ ਬੁੱਧੀ ਤੇ ਭਾਵਾਂ ਦੀ ਸੰਮਤਾ ਅਤੇ ਪ੍ਰਮਾਣੀਕ ਕਲਾਕਾਰਾਂ ਵਾਲੇ ਲਖਸ਼ ਹਨ। ਇਹ ਗੱਲ ਅਸੀਂ ਪਹਿਲਾਂ ਵੀ ਕਹਿ ਚੁਕੇ ਹਾਂ ਕਿ ਅਜਿਹੇ ਕਵੀ ਭੂਤ ਦੇ ਅਮੀਰ ਵਿਰਸੇ ਦੇ ਤਜਰਬੇ ਤੋਂ ਪੂਰਾ ਪੂਰਾ ਲਾਭ ਉਠਾਉਂਦੇ ਹਨ ਤੇ ਇਸੇ ਲਈ ਬਾਵਾ ਜੀ ਉਤੇ ਬਹੁਤ ਸਾਰੀਆਂ ਕਲਾ-ਧਾਰਾਵਾਂ ਦਾ ਪ੍ਰਭਾਵ ਹੈ। ਇਕ ਬੰਨੇ ਉਸ ਵਿਚ ਕਲਾਸੀਕਲ ਲੇਖਕਾਂ ਵਾਲਾ ਜ਼ਬਤ ਹੈ ਤੇ ਦੂਜੇ ਬੰਨੇ ਰੋਮਾਂਟਿਕ ਕਵੀਆਂ ਵਾਲੀ ਬਿਹਬਲਤਾ। ਕਿਤੇ ਉਸ ਵਿਚ ਰਵਾਇਤ ਪ੍ਰਬਲ ਹੈ ਤੇ ਦੂਜੇ ਥਾਂ ਉਸ ਦੀ ਆਧੁਨਿਕਤਾ ਗੁੱਝੀ ਨਹੀਂ ਰਹਿੰਦੀ। ਕਿਤੇ ਉਹ ਆਦਰਸ਼ਵਾਦੀ ਹੋ ਜਾਂਦਾ ਹੈ ਤੇ ਕਿਤੇ ਯਥਾਰਥਕਤਾ ਦਾ ਪੱਲਾ ਹੱਥੋਂ ਨਹੀਂ ਛੱਡਦਾ। ਉਹ ਅਗਰਗਾਮੀ ਹੈ, ਪ੍ਰਗਤੀਸ਼ੀਲ ਹੈ, ਪ੍ਰੰਤੂ ਉਸ ਵਿਚ ਸ੍ਵੈਮਤਾਭਿਮਾਨ (Dogmatism) ਬਿਲਕੁਲ ਨਹੀਂ। ਇਸੇ ਲਈ ਸੱਚੇ ਵਾਲਿਆਂ ਉਸ ਉਤੇ ਕੋਈ ਮੋਹਰ ਨਹੀਂ

ਲਾਈ, ਤੇ ਨਾ ਹੀ ਸੁੱਚੀ ਕਲਾ-ਕਿਰਤ ਨੂੰ ਕਿਸੇ ਛਾਪ ਦਾ ਮੁਥਾਜ ਹੋਣਾ ਪੈਂਦਾ ਹੈ। ਉਹ ਨਿਰਲੇਪ ਰਹਿੰਦੀ ਹੋਈ ਵੀ ਸਭ ਕੁਝ ਹੁੰਦੀ ਹੈ ਤੇ ਕਰ ਜਾਂਦੀ ਹੈ, ਜੋ ਕਈ ਵਾਰੀ ਧਾਰਾਵਾਦੀ ਵੀ ਨਹੀਂ ਕਰ ਸਕਦੇ।

ਮੈਨੂੰ ਪਤਾ ਨਹੀਂ ਲਗਦਾ ਕਿ ਇਸ ਕਵੀ ਦੀ ਰਚਨਾ ਦੀ ਉਪਮਾ ਮੈਂ ਕਿਹੜੇ ਨੁਕਤੇ ਤੋਂ ਸ਼ੁਰੂ ਕਰਾਂ। ਉਸ ਦੀ ਉੱਚ ਕਲਾ ਦੇ ਕੁਝ ਇਕ ਪਰਮਾਣ ਦੇਣ ਤੋਂ ਬਾਅਦ ਹੀ ਅਸੀਂ ਕਿਸੇ ਵਿਸ਼ਲੇਸ਼ਨ ਵਲ ਆਵਾਂਗੇ। ਕਵੀ ਉਸ਼ਾ ਦੀ ਸੁੰਦਰਤਾ ਨੂੰ ਬਿਆਨ ਕਰ ਕੇ ਉਸ ਨੂੰ ਨਵ-ਜੀਵਨ ਲਈ ਪ੍ਰਾਰਥਨਾ ਕਰ ਰਿਹਾ ਹੈ:—

ਵਿਸ਼ਵ-ਜੋਤ ਦੇ ਖਿਲਾਰ,
ਦਿਨ ਤੇ ਰਾਤ ਦੇ ਪਿਆਰ,
ਚੰਦ ਤਾਰਿਆਂ ਦੇ ਰਸ 'ਚ ਘੁਲ ਰਹੇ ਹਜ਼ਾਰ ਰੰਗ,
ਸ਼ਿਵ-ਅਕਾਸ਼ ਦੇ ਮਹਾਨ ਨੇਤ੍ਰਾਂ 'ਚੋਂ ਵਗਦੀ ਗੰਗ,
ਹੇ ਚਿੰਤਨ, ਹੇ ਉਸ਼ੇ, ਹੇ ਸੂਰਜਾਂ ਦੇ ਰਥ-ਸਵਾਰ,
ਮੇਟ ਮੇਰੇ ਅੰਧਕਾਰ!
ਬਿਨ ਕਲਮ ਹਿਮਾਲਿਆ ਤੇ ਹੋ ਗਏ ਅਨੇਕ ਰੰਗ;
ਫੂਲ-ਪੱਤੀਆਂ ਦੀ ਰੂਹ 'ਚ ਵਜ ਰਹੇ ਨੇ ਜਲ-ਤਰੰਗ।
ਨੂਰ ਪੀ ਕੇ ਚਮਕਦੇ ਨੇ ਨਵ-ਬਨਸਪਤੀ ਦੇ ਨੈਣ;
ਉੱਡਦਾ ਏ ਪੰਛੀਆਂ ਦੇ ਦਮ-ਪਰਾਂ 'ਚੋਂ ਸੁੰਨ ਚੈਨ।
ਝੂਮਦੀ ਹੈ ਮਸਤ ਹੋ ਕੇ ਸਾਗਰਾਂ ਦੀ ਲਹਿਰ ਲਹਿਰ;
ਮੰਗਦਾ ਹਾਂ ਮੈਂ ਵੀ ਆਦਮੀ ਦੇ ਸਾਗਰਾਂ ਦੀ ਖ਼ੈਰ।
ਹੇ ਉਸ਼ੇ, ਹੇ ਇਨਕਲਾਬ-ਕਾਰ, ਬਦਲੀਆਂ ਦੀ ਮਾਂ,
ਮੈਂ ਫੇਰ ਦੇਵਤਾ ਬਣਾਂ!

ਵੇਖਣ ਯੋਗ ਗੱਲ ਇਹ ਹੈ ਕਿ ਕਵੀ ਨੇ ਆਪਣੀ ਇਸ ਰਚਨਾ ਵਿਚ ਬੁੱਧੀ, ਭਾਵਾਂ, ਕਲਪਨਾ, ਰਾਗ, ਰਸ, ਅਲੰਕਾਰ ਤੇ

ਬੋਲਾਂ ਨੂੰ ਉੱਤਮ ਕਲਾ ਵਿਚ ਬੜੇ ਸੁਚੱਜ ਨਾਲ ਸਮੋ ਲਿਆ ਹੈ। ਏਸੇ ਤਰ੍ਹਾਂ 'ਮਹਾਂਨਾਚ' ਦੀ ਇਕ ਕਵਿਤਾ 'ਸ਼ਿਵ-ਨਾਚ' ਵਿਚ ਕਵੀ ਦੀ ਕਲਪਨਾ, ਗੁਰੂ ਨਾਨਕ ਦੇ ਧਨਾਸਰੀ ਰਾਗ ਵਿਚ ਆਏ— 'ਗਗਨ ਮੈਂ ਥਾਲ' ਵਾਲੇ ਸ਼ਬਦ ਦੀ ਯਾਦ ਤਾਜ਼ਾ ਕਰ ਦਿੰਦੀ ਹੈ—

ਸੂਰਜ ਚੰਦ ਛਣਾ-ਛਣ ਛੈਣੇ,
ਸ਼ਕਤੀ-ਰਿਸ਼ਮਾਂ ਉਸ ਦੇ ਗਹਿਣੇ ;
ਖੜਕ ਰਹੀ ਮਰਦੰਗ ਹਵਾ ਦੀ,
ਬੋਲੇ ਮਧੁਰ ਸਿਤਾਰ ਨਿਸ਼ਾ ਦੀ,
ਤਾਰੇ ਘੁੰਗਰੂ ਹਨ ਪੈਰਾਂ ਦੇ,
ਵੱਜਣ ਤੁਰਮ ਮਹਾਂ-ਲਹਿਰਾਂ ਦੇ।
ਜੀਵਨ-ਮੌਤ ਪਕੜ ਖੜਤਾਲਾਂ,
ਤ੍ਰੈ-ਲੋਚਨ ਨੱਚੇ ਸੰਗ ਤਾਲਾਂ;
ਨਾਨਾ ਸੁਰ ਰਾਗਾਂ ਵਿਚ ਘਿਰਿਆ
ਸੱਚ ਸਹੰਸਰ ਨਾਚਾਂ ਵਾਲਾ,
ਸੁੰਨਤਾਈ ਵਿਚ ਛਿਣਕਦਾ ਜੀਵਨ,
ਨਾਚ ਕਰੇ ਮਤਵਾਲਾ।

ਪਾਠਕ ਉਪਰੋਕਤ ਹਵਾਲਿਆਂ ਦਵਾਰਾ ਕਵੀ ਦੇ ਸ਼ਾਂਤਰਸੀ ਕਲਾਮਈ ਲਟਬੌਰੇ-ਪਨ ਨੂੰ ਵੇਖ ਚੁਕੇ ਹਨ। ਹੁਣ ਜ਼ਰਾ ਇਸ ਬੰਨੇ ਆ ਕੇ ਵੇਖਣਾ ਜ਼ਰੂਰੀ ਹੈ ਕਿ ਕਵੀ ਯਥਾਰਥ ਦੀ ਕਰੜਾਈ ਵਿਚ ਕਿੰਨਾ ਗਰਮ ਤੇ ਸ਼ਕਤੀਸ਼ਾਲੀ ਹੈ। ਮਹਾਂ ਕਵੀ ਇਕਬਾਲ ਵਾਂਗੂ ਕਵੀ ਦਾ ਅਕੀਦਾ ਹਰਕਤ ਤੇ ਅਮਲ ਦੀ ਦੁਨੀਆਂ ਵਿਚ ਹੈ। ਕਰਮ ਨੂੰ ਹੀ ਕਵੀ ਜੀਵਨ ਰੌ ਦਾ ਅਸਲੀ ਸੋਮਾਂ ਸਮਝਦਾ ਹੈ। 'ਜਵਾਨਾ' ਕਵਿਤਾ ਵਿਚ ਉਹ ਕਹਿੰਦਾ ਹੈ:—

ਅਮਲ ਹੀ ਅਮਲ ਹੈ ਹਕੀਕਤ-ਸਚਾਈ,
ਅਮਲ ਹੀ ਤੋਂ ਪੈਦਾ ਹੈ ਸਾਰੀ ਖ਼ੁਦਾਈ।

ਹਵਾ ਇਸ ਦੀ ਤੋਰੇ ਜਹਾਜ਼ ਆਦਮੀ ਦਾ;
ਇਹ ਮੰਬਾ ਹੈ ਨੂਰੀ ਮਹਾਂ-ਰੌਸ਼ਨੀ ਦਾ।
"ਘੜੀ ਕੋਈ ਖ਼ਾਲੀ ਨਾ ਜਾਏ ਕਰਮ ਤੋਂ"
ਅਵਾਜ਼ ਆ ਰਹੀ ਹੈ ਕਿਸੇ ਦੀ ਹਵਾ ਚੋਂ,
"ਨਹੀਂ ਮੌਤ ਨੇ ਜਦ ਕਿ ਇਕ ਪਲ ਵੀ ਦੇਣਾ
ਤਾਂ ਇਕ ਪਲ ਵੀ ਅਪਣਾ ਹੈ ਕਿਉਂ ਮੌਤ ਕਰਨਾ ?"

ਏਸੇ ਤਰ੍ਹਾਂ ਕਵੀ ਨੇ ਸਾਡੀ ਦੁਨੀਆ ਉਤੇ ਝੂਠ ਦੇ ਪਾਸਾਰੇ ਦਾ ਪਹਿਰਾ ਦੱਸਦੇ ਹੋਏ, ਆਪਣੇ ਵਿਅੰਗ ਦੀ ਨੋਕ ਨੂੰ ਸਮਾਜ ਦੀ ਬੁੱਢੀ ਤੇ ਕਠੋਰ ਹਿੱਕ ਵਿਚ ਇਸ ਤਰ੍ਹਾਂ ਚੋਭਿਆ ਹੈ :—

ਸਾਫ ਕਹਿਣਾ ਜ਼ੁਲਮ ਹੈ ਇਸ ਦੇਸ਼ ਵਿਚ।
ਝੂਠ ਤੇ ਸਾਡੀ ਇਮਾਰਤ ਹੈ ਖੜੀ,
ਕੂੜ ਹੀ ਤੇ ਖੁਸ਼ ਰਹੇ ਸਾਡਾ ਸਮਾਜ,
ਝੂਠ ਹੀ ਤੇ ਖ਼ੁਸ਼ ਹੈ ਸਾਡੇ ਤੇ ਧਰਮ,
ਅਜ ਬਹਾਨੇਸਾਜ਼ ਹੀ ਬੇਟੀ ਹੈ ਠੀਕ,
ਅਜ ਧੋਖੇਬਾਜ਼ ਪੁੱਤਰ ਧਰਮ-ਰਾਜ !

ਅਤੇ ਇਸੇ ਲਈ ਕਵੀ ਨੂੰ ਨਵੇਂ ਵਿਗਿਆਨ ਦੀ ਜਾਦੂਗਰੀ ਵਿਚ ਬਰਬਾਦੀ ਤੇ ਨਵੀਂ ਨੀਤੀ ਦੀ ਆਜ਼ਾਦੀ ਵਿਚ ਦੁਨੀਆ ਫਾਥੀ ਦਿਸਦੀ ਹੈ। ਮਨੁੱਖਤਾ ਸਹਿਮੀ ਹੋਈ ਹੈ, ਕਿਉਂਕਿ ਹਾਲੀ ਵਿਗਿਆਨ ਉਸ ਦੇ ਸਾਹਮਣੇ ਇਕ ਮਹਾਂ ਉਸਰਈਏ ਵਾਂਗ ਨਹੀਂ, ਸਗੋਂ ਇਕ ਮਾਰੂ ਖੜਦੈਂਤ ਵਾਂਗੂ ਖੜਾ ਦਿਸ ਰਿਹਾ ਹੈ। ਉਹ ਕਹਿੰਦਾ ਹੈ—

ਹਜ਼ਾਰਾਂ ਰੂਪ ਬਦਲੇ ਹਨ, ਨਹੀਂ ਪਰ ਨੀਚਤਾ ਬਦਲੀ,
ਤਰੱਕੀ ਕੁਝ ਨਹੀਂ ਹੋਈ।

ਗੱਲ ਕੀ ਕੋਈ ਕਿੰਨੇ ਕੁ ਉਦਾਹਰਣ ਦੇਵੇ ਤੇ ਕਿੰਨੀਆਂ ਕੁ ਵੰਨਗੀਆਂ ਪੇਸ਼ ਕਰੇ, ਅਜਿਹੀ ਸਰੇਸ਼ਟ ਪ੍ਰਤਿਭਾ ਵਾਲੇ ਕਵੀ ਵਿਚ

ਤਾਂ ਥਾਂ ਪੁਰ ਥਾਂ ਅੱਡ ਅੱਡ ਗੁਣ ਤੇ ਵਿਸ਼ੇਸ਼ਤਾਈਆਂ ਸਾਨੂੰ ਆਪਣੇ ਵਲ ਖਿਚਦੀਆਂ ਹਨ।

ਬਾਵਾ ਬਲਵੰਤ ਦੀ ਕਵਿਤਾ ਦੀ ਸਭ ਤੋਂ ਵਡੀ ਵਿਸ਼ੇਸ਼ਤਾ ਜਿਸ ਉਤੇ ਉਸ ਦੀ ਰਚਨਾ ਦੀ ਨਿੱਗਰਤਾ ਨਿਰਭਰ ਹੈ, ਉਸ ਦਾ ਬੌਧਿਕ ਤਤ੍ਵ ਹੈ। ਜਿਸ ਨਵੀਂ ਕਾਵਿਧਾਰਾ ਦਾ ਅਸੀਂ ਉਸ ਨੂੰ ਸੰਚਾਲਕ ਕਿਹਾ ਹੈ ਉਹ ਬੌਧਿਕ ਧਾਰਾ ਬਣਦੀ ਹੈ। ਉਂਜ ਤਾਂ ਪੰਜਾਬੀ ਕਵਿਤਾ ਵਿਚ ਬੌਧਿਕ ਅੰਸ਼ ਪੁਰਾਤਨ ਕਵੀਆਂ ਵਿਚ ਵੀ ਮਿਲਦੇ ਹਨ, ਜਿਵੇਂ ਬਾਬਾ ਫ਼ਰੀਦ, ਗੁਰੂ ਨਾਨਕ ਤੇ ਭਾਈ ਗੁਰਦਾਸ ਆਦਿ ਵਿਚ-ਪਰ ਜਿਸ ਤਰ੍ਹਾਂ ਦੀ ਬੁੱਧੀ-ਪ੍ਰਧਾਨ ਰਚਨਾ ਪੰਜਾਬੀ ਵਿਚ ਆਧੁਨਿਕ ਸਮੇਂ ਪ੍ਰਵੇਸ਼ ਕੀਤੀ ਹੈ, ਉਹ ਬਿਲਕੁਲ ਹੀ ਵੱਖਰੇ ਸਰੂਪ ਦੀ ਹੈ। ਇਸ ਸੰਬੰਧ ਵਿਚ ਅਸੀਂ ਦੋ ਪੰਜਾਬੀ ਕਵੀਆਂ ਦਾ ਵਰਨਣ ਕਰ ਸਕਦੇ ਹਾਂ, ਬਾਵਾ ਬਲਵੰਤ ਤੇ ਪ੍ਰੀਤਮ ਸਿੰਘ ਸਫ਼ੀਰ ਦਾ। ਸਫ਼ੀਰ ਦੀ ਕਵਿਤਾ ਦੇ ਨਕਸ਼ ਵਧੇਰੇ ਕਰ ਕੇ ਪੱਛਮੀ ਤੇ ਵਿਸ਼ੇਸ਼ ਕਰ ਕੇ ਟੀ. ਐਸ. ਇਲੀਅਟ ਦੇ ਬੌਧਿਕ ਅਨੁਸਾਰੀਆਂ ਨਾਲ ਮਿਲਦੇ ਹਨ। ਪਰ ਬਾਵਾ ਜੀ ਦੀ ਰਚਨਾ ਵਿਸ਼ੇਸ਼ ਰੂਪ ਵਿਚ ਉਰਦੂ ਦੇ ਸਨਾਤਨੀ ਕਵੀਆਂ ਤੇ ਕੁਝ ਹਦ ਤਕ ਹਿੰਦੀ ਦੇ ਅਜਿਹੇ ਕਵੀਆਂ ਦੇ ਪ੍ਰਭਾਵਾਂ ਦੀ ਉਪਜ ਹੈ।

ਜੇ ਬਾਵਾ ਬਲਵੰਤ ਦਾ ਟਾਕਰਾ ਸਫ਼ੀਰ ਨਾਲ ਕੀਤਾ ਜਾਵੇ ਤਾਂ ਉਸ ਨਾਲੋਂ ਵਖਰੀ ਕਿਸਮ ਦੀ ਝਲਕ ਨਜ਼ਰੀਂ ਪੈਂਦੀ ਹੈ। ਸਫ਼ੀਰ ਕਈ ਵਾਰੀ ਅਧਿਆਤਮਵਾਦ ਦੇ ਰਹੱਸ ਵਲ ਚਲਾ ਜਾਂਦਾ ਹੈ, ਤੇ ਨਿਰੋਲ ਆਤਮਾ ਨੂੰ ਭਖਾਉਣੀ ਤੇ ਚਮਕਾਉਣੀ ਲੋਚਦਾ ਹੈ। ਬਾਵਾ ਬਲਵੰਤ ਵਿਚ ਕਿਤੇ ਵੀ ਭਾਵਾਂ ਦਾ ਧੰਧੂਕਾਰ ਨਹੀਂ ਮਿਲਦਾ, ਸਗੋਂ ਹਰ ਥਾਂ ਉਸ ਨੇ ਆਪਣੇ ਨਿਸ਼ਾਨੇ ਦੀ ਸੇਧ ਨੂੰ ਕਾਇਮ ਰਖਿਆ ਹੈ, ਉਸ ਦੇ ਸਿਧਾਂਤ ਇਕ ਖ਼ਾਸ ਕੇਂਦਰ ਨਾਲ ਬੱਝੇ ਪਏ ਹਨ ਤੇ ਇਸੇ ਦੀ ਵਿਆਖਿਆ ਕਿਤੇ ਉਸ ਨੇ ਕਲਾ-ਮਈ

ਭਾਵਾਂ ਰਾਹੀਂ ਕੀਤੀ ਹੈ, ਕਿਤੇ ਭਾਵਿਕ ਹੋ ਕੇ, ਕਿਤੇ ਸਿਧਾਂਤਕ ਰੂਪ ਵਿਚ ਤੇ ਇਸੇ ਤਰ੍ਹਾਂ ਕਿਤੇ ਕਿਤੇ ਹਲਕੇ ਫੁਲ ਗੀਤਾਂ ਵਿਚ। ਉਸ ਨੂੰ ਸਾਡੇ ਸਮਾਜ ਦਾ ਬੁੱਢਾ ਤੇ ਅੰਦਰੋਂ ਬੋਦਾ ਬੋਹੜ ਢਹਿ ਢੇਰੀ ਹੁੰਦਾ ਜਾਪਦਾ ਹੈ ਤੇ ਇਸ ਨੂੰ ਲਗ ਚੁਕੇ ਅਸਾਧ ਰੋਗੀ ਕੋਹੜ ਦਾ ਗਿਆਨ ਹੈ। ਉਹ ਸਮਾਜ ਦੀ ਭਲਾਈ ਏਸੇ ਵਿਚ ਸਮਝਦਾ ਹੈ ਕਿ ਇਸ ਡਿਗ ਰਹੇ ਬ੍ਰਿਛ ਦੀਆਂ ਛੇਤੀ ਜੜ੍ਹਾਂ ਕੱਟੀਆਂ ਜਾਣ ਤੇ ਨਵੀਆਂ ਗੋਲ੍ਹਾਂ ਨੂੰ ਸੁਹਾਵਣੀਆਂ ਰਮਣੀਕ ਥਾਵਾਂ ਤੇ ਲਾ ਕੇ ਹੁਣ ਦੀ ਮਨੁੱਖਤਾ ਨੂੰ ਨਵੀਆਂ ਛਾਵਾਂ ਦਿਤੀਆਂ ਜਾਣ। ਇਸ ਲਈ ਉਸ ਵਿਚ ਖੰਡਨ ਤੇ ਮੰਡਨ ਦੋਵੇਂ ਪੱਖ ਹਨ ਤੇ ਇਸੇ ਲਈ ਸ਼ਾਇਦ ਬਾਵਾ ਜੀ ਨੇ ਆਪਣੀ ਕਲਾ ਦੀਆਂ ਜੜ੍ਹਾਂ ਨੂੰ ਧਰਤੀ ਦੀਆਂ ਰਸਾਤਲ ਤੈਹਾਂ ਵਿਚ ਜਾ ਗਡਿਆ ਹੈ। ਉਹ ਕਹਿੰਦਾ ਹੈ:—

"ਜ਼ਿੰਦਗੀ ਦਾ ਫ਼ਲਸਫ਼ਾ ਰਗ ਰਗ 'ਚ ਹੈ,
ਕਿਉਂ ਨਾ ਗਾਵਾਂ ਜ਼ਿੰਦਗੀ ਹੀ ਜ਼ਿੰਦਗੀ?
ਨੂਰ ਜਦ ਮਿਲਿਆ ਹੈ ਮੇਰੀ ਖ਼ਾਕ ਨੂੰ,
ਕਿਉਂ ਨਾ ਦੇਵਾਂ ਰੌਸ਼ਨੀ ਹੀ ਰੌਸ਼ਨੀ।

ਤੇ ਅਗੇ ਜਾ ਕੇ ਕਵਿਤਾ ਨੂੰ ਕੇਵਲ ਦਿਲ-ਬਹਿਲਾਵੇ ਤੋਂ ਉਚੇਰੀ ਸਮਝਦਾ ਹੋਇਆ ਅਸਲੀ ਕਲਾ ਦਾ ਨਿਰੂਪਨ ਇਉਂ ਕਰਦਾ ਹੈ:—

ਹੁਨਰ ਇਕ ਖਾਲੀ ਖਡੌਣਾ ਹੀ ਨਹੀਂ,
ਹੁਨਰ ਬਸ 'ਜ਼ਾਹਰ' ਤੇ ਭੌਣਾ ਹੀ ਨਹੀਂ।
ਕੀ ਕਲਾ ਮਦਰਾ ਤੋਂ ਖ਼ਾਲੀ ਜਾਮ ਹੈ?
ਕੀ ਕਲਾ ਫੋਟੋਗਰੀ ਦਾ ਨਾਮ ਹੈ?
ਹੈ ਬਜ਼ੁਰਗਾਂ ਤੋਂ ਕਲਾਕਾਰੀ ਮੇਰੀ,
ਕਿਉਂ ਨਾ ਗਾਵਾਂ ਜ਼ਿੰਦਗੀ ਹੀ ਜ਼ਿੰਦਗੀ?

ਮਹਾਂ ਕਵੀ ਇਕਬਾਲ ਦਾ ਅਸਰ ਕਵੀ ਤੇ ਏਨਾ ਹੈ ਕਿ ਉਹ

ਅਪਣੇ ਉਦੇਸ਼ ਰਾਹੀਂ ਇਕਬਾਲ ਦੀ ਆਤਮ-ਸੱਤਾ ਨੂੰ ਹੀ ਅੱਗੇ ਲਿਜਾਣਾ ਚਾਹੁੰਦਾ ਹੈ ;

"ਉਮਰ ਤਕ ਇਕਬਾਲ ਨੇ ਗਾਈ ਹੈ ਜੋ
ਮੇਰੇ ਜੀਵਨ ਤੇ ਖ਼ੁਦੀ ਛਾਈ ਹੈ ਜੋ।"

ਏਸੇ ਖ਼ੁਦੀ ਦੇ ਬੁੰਲਦ ਆਦਰਸ਼ ਨੂੰ ਲੈ ਕੇ ਬਾਵਾ ਕਾਲ ਦੇ ਘੋੜੇ ਉਤੇ ਪਲਾਕੀ ਮਾਰ ਕੇ ਚੜ੍ਹਨ ਤੇ ਸਮੇਂ ਦੀ ਵਾਗ ਨੂੰ ਕਾਬੂ ਕਰਨ ਵਿਚ ਹੀ ਜੀਵਨ ਦਾ ਉਚਤਮ ਮਨੋਰਥ ਸਮਝਦਾ ਹੈ:—

"ਜੀਵਨ ਹੈ ਰੋਣਾ ਤੇ ਰੋਣਾ ਤੇ ਹਸਣਾ।
ਮਾਰ ਪਲਾਕੀ ਕਾਲ ਤੇ ਚੜ੍ਹਨਾ।
ਡਿਗਣਾ ਫੇਰ ਉਸੇ ਵਲ ਨੱਸਣਾ।
ਜੀਵਨ ਹੈ ਰੋਣਾ ਤੇ ਹੱਸਣਾ।"

ਕਾਲ-ਵੱਸ ਕਰਨ ਦੀ ਤੀਬਰ ਰੀਝ ਨੇ ਬਾਵਾ ਬਲਵੰਤ ਨੂੰ ਅਮੋੜ ਆਸ਼ਾਵਾਦੀ ਬਣਾ ਦਿਤਾ ਹੈ ਤੇ ਉਹ ਹਯਾਤੀ ਦੇ ਹਰ ਪਹਿਲੂ ਵਿਚ ਬਗ਼ਾਵਤ ਤੇ ਵਿਦ੍ਰੋਹ ਦੀ ਜਵਾਲਾ ਨੂੰ ਪ੍ਰਚੰਡ ਕਰਨਾ ਲੋਚਦਾ ਹੈ, ਤੇ ਉਹ ਜਵਾਨਾਂ ਨੂੰ ਅੰਬਰਾਂ ਨੂੰ ਲਿਤਾੜਨ ਤੇ ਜ਼ਿੰਦਗੀ ਦਾ ਪੁਰਾਣਾ ਸਿਲਸਿਲਾ ਬਦਲਣ ਲਈ ਗਰਮਾਉਂਦਾ ਤੇ ਉਤੇਜਤ ਕਰਦਾ ਹੈ:—

"ਲਿਤਾੜ ਅੰਬਰਾਂ ਨੂੰ ਬਹਾਦਰ ਜਵਾਨਾ
ਬਦਲ ਸਿਲਸਿਲਾ ਇਹ ਨਵਾਂ ਤੇ ਪੁਰਾਣਾ
ਬਦਲ ਦੇ ਜ਼ਮੀਨਾਂ ਉਲਟ ਦੀਪ ਅੰਬਰ
ਤੇਰੇ ਸਾਹਮਣੇ ਕੀ ਸੁਨਹਿਰੀ ਅਡੰਬਰ
ਤਰਸਦੇ ਨੇ ਪੈਰਾਂ ਨੂੰ ਤੇਰੇ ਸਿਤਾਰੇ
ਮਹਾਂ ਸੁੰਨਤਾਈ 'ਚ ਗੁੰਮ ਸੁੰਮ ਨਜ਼ਾਰੇ।"

ਤੇ ਏਸੇ ਲਈ ਇਹ ਕਵੀ ਜੀਵਨ ਦੇ ਰਣ-ਖੇਤਰ ਵਿਚ ਕਈ ਪਾਸਿਆਂ ਤੋਂ ਲੜਦੇ ਜਵਾਨਾਂ ਨੂੰ ਉਤਸ਼ਾਹ ਦੇਣਾ ਚਾਹੁੰਦਾ ਹੈ:—

ਕਿਸੇ ਦੇ ਨੈਣਾਂ ਵਿਚ ਸੌਂ ਜਾਵਾਂ !
ਕਿਸੇ ਦੀ ਜੀਭ ਤੋਂ ਕੁਝ ਗੌਂ ਜਾਵਾਂ ।
ਕਦੀ ਮੈਂ ਗੀਤ ਬਣਾਂ ਕਦੀ ਮਸਤੀ !
ਬਣੇ ਪਰ ਕੀ ਕੀ ਇਹ ਇਕ ਹਸਤੀ ।

ਬਾਵਾ ਬਲਵੰਤ ਨੇ ਜੀਵਨ ਦਾ ਸਮਰਥਨ ਕਰ ਰਹੀਆਂ ਸ਼ਕਤੀਆਂ ਨੂੰ ਇਕੱਲਿਆਂ ਨਹੀਂ ਰਹਿਣ ਦਿੱਤਾ। ਉਸ ਨੇ ਸਾਰੀ ਮਨੁੱਖਤਾ ਦੀਆਂ ਉਸਾਰੂ ਰੁਚੀਆਂ ਨੂੰ ਇਕੱਤਰ ਕਰਨ ਦਾ ਯਤਨ ਕੀਤਾ ਹੈ। ਉਸ ਨੇ ਆਇਨਸਟਾਈਨ ਦੇ ਸੋਹਲੇ ਗਾਏ ਹਨ; ਕਿਉਂਜੋ ਉਸ ਨੇ ਨਵਯੁਗੀ ਵਿਗਿਆਨ ਨੂੰ ਗ਼ਲਤ ਪਾਸੇ ਵਰਤਣ ਲਈ ਅਨੁਰੋਧ ਕੀਤਾ ਸੀ। ਉਸ ਨੇ ਰੈਲਫ਼-ਫ਼ੌਕਸ ਦੀ ਇਸ ਲਈ ਪ੍ਰਸੰਸਾ ਕੀਤੀ ਹੈ, ਕਿਉਂ ਜੋ ਉਸ ਨੇ ਦੇਸ਼-ਭਗਤੀ (Patriotism) ਦੀ ਤੰਗ ਵਲਗਣਾ ਤੋਂ ਉੱਪਰ ਉਠ ਕੇ ਮਨੁੱਖ-ਭਗਤੀ ਦੇ ਅੰਤਰ-ਰਾਸ਼ਟਰੀ ਉਦੇਸ਼ਾਂ ਦੀ ਖ਼ਾਤਰ ਆਪਣੀ ਜਾਨ ਵਾਰ ਦਿੱਤੀ ਸੀ।ਉਸ ਨੂੰ ਡੋਗਾਡਿੰਕਨ ਤੇ ਚਾਰਲੀਚੈਪਲਨ ਜਿਹੇ ਆਮ ਜਨਤਾ ਦੇ ਕਲਾਕਾਰ ਚੰਗੇ ਲਗਦੇ ਹਨ। ਸੰਸਾਰ ਭਰ ਦੇ ਜਿੰਨੇ ਮਹਾਂ ਪੁਰਖਾਂ ਦਾ ਜ਼ਿਕਰ ਬਾਵਾ ਬਲਵੰਤ ਵਿਚ ਆਇਆ ਹੈ, ਉਨਾ ਹੋਰ ਕਿਸੇ ਵੀ ਪੰਜਾਬੀ ਕਵੀ ਵਿਚ ਨਹੀਂ ਮਿਲਦਾ।

ਸਿਧਾਂਤਕ ਪਕਿਆਈ ਤੋਂ ਉਪਰੰਤ ਬਾਵਾ ਬਲਵੰਤ ਦੀ ਕਵਿਤਾ ਦਾ ਦੂਜਾ ਗੁਣ ਚੋਟ ਤੇ ਵਿਅੰਗ ਹੈ। ਆਪਣੇ ਆਦਰਸ਼ਾਂ ਵਿਚ ਉਹ ਬੜਾ ਦ੍ਰਿੜ੍ਹ ਹੈ ਤੇ ਪੂਰੀ ਨਿਡਰਤਾ ਨਾਲ ਉਹ ਗ਼ਲਤ ਕੀਮਤਾਂ ਤੇ ਚੋਟ ਮਾਰਦਾ ਹੈ। ਇਕ ਦੋ ਕੁਝ ਉਦਾਹਰਣਾਂ ਅਸੀਂ ਪਿਛੇ ਦੇ ਚੁਕੇ ਹਾਂ। ਜਿਸ ਨੂੰ ਸਾਡਾ ਸਮਾਜ ਹਰਾਮੀ ਕਹਿ ਕੇ ਤ੍ਰਿਸਕਾਰਦਾ ਹੈ, ਬਾਵਾ ਉਸ ਨਿਰਦੋਸ਼ ਦੀ ਹਮਾਇਤ ਵਿਚ ਇਉਂ ਸਮਾਜ ਦੇ ਠੇਕੇਦਾਰਾਂ ਨੂੰ ਲਾਨ੍ਹਤਾਂ ਪਾਉਂਦਾ ਹੈ ਤੇ ਇਕ ਵਾਰੀ ਧਰਮ ਆਦਿ ਦੇ ਸੰਸਕਾਰਾਂ ਦੀ ਲੋਈ ਦੇ ਨੰਗ-ਨਮੂਜ ਨੂੰ ਲਾਹ ਕੇ

ਕੂਕ ਉਠਦਾ ਹੈ :—

ਰਾਮ ਚੰਦਰ ਦਾ ਮਹਾਂ ਸੈਨਾਪਤੀ,
ਪਵਨ-ਪੁੱਤਰ ਬਣ ਕੇ ਲੁੱਕ ਸਕਦਾ ਨਹੀਂ ।
ਕੌਣ ਹੈ ਸੀਤਾ ਦੀ ਮਾਂ ?
ਕੌਣ ਹੈ ਉਸ ਦਾ ਪਿਤਾ ?
ਕੀ ਪਤਾ !
ਪਰ ਹੈ ਉਹ ਦੇਵੀ ਸਦਾ ।
ਫੇਰ ਈਸਾ ਦਾ ਪਿਤਾ ਕੋਈ ਨਹੀਂ,
ਜਾਂ ਪਤਾ ਕੋਈ ਨਹੀਂ ।
ਫੇਰ ਵੀ ਅਵਤਾਰ, ਪੈਗ਼ੰਬਰ ਹੈ ਉਹ ।
ਠੀਕ ਹੋਵੇਗਾ ਪਿਤਾ ਬੁਜ਼ਦਿਲ ਮੇਰਾ
ਕਰਨ, ਈਸਾ ਦੇ ਪਿਤਾ ਵਾਂਗੂ ਹੀ
ਡਰ ਗਿਆ ਹੋਸੀ ਸਮਾਜੀ ਭੂਤ ਤੋਂ ।
ਮੈਂ ਵੀ ਹੋ ਸਕਦਾ ਹਾਂ ਇਸ ਦੁਨੀਆ ਤੇ ਕੁਝ
ਕਰਨ ਜਾਂ ਈਸਾ ਕਦੀ ।

'ਦੂਰ ਇਕ ਬਹਿਲੀ ਖੜੋ' ਵਿਚ ਕਵੀ ਨੇ ਸੀਤਾ ਨਾਲ ਹਮਦਰਦੀ ਕਰਦੇ ਹੋਏ ਸਾਰੀ ਦੱਬੀ ਹੋਈ ਇਸਤਰੀ ਜਾਤੀ ਦੇ ਹੱਕ ਵਿਚ ਅਵਾਜ਼ ਉਠਾਈ ਹੈ :—

ਅਜ਼ਲ ਤੋਂ ਹੀ ਆਦਮੀ ਜ਼ਾਲਮ ਰਿਹਾ,
ਲੈ ਕੇ ਖੁਸ਼ੀਆਂ-ਸੁਹਲ਼, ਦੇਂਦਾ ਗ਼ਮ ਰਿਹਾ ।
ਨਜ਼ਰ ਵਿਚ ਔਰਤ ਸਦਾ ਦਾਸੀ ਰਹੀ,
ਇਸ ਲਈ ਔਰਤ ਦੀ ਰੂਹ ਪਿਆਸੀ ਰਹੀ ।

— — —

ਉਹ ਸਵੰਬਰ ਵੀ ਸਦਾ ਧੋਖਾ ਰਹੇ,
ਰੂਹ ਕੀ, ਕਰਤਵ ਹੀ ਪਰਖੇ ਗਏ ।

ਇਸੇ ਤਰ੍ਹਾਂ ਬਾਵਾ ਬਲਵੰਤ ਸਾਡੇ ਨਿਜ਼ਾਮ ਵਿਚ ਰਚ ਚੁਕੇ ਝੂਠ ਦਾ ਵਿਅੰਗ ਇਸ ਚਿੱਤਰ ਦਵਾਰਾ ਉਡਾਂਦਾ ਹੈ :—

ਰੋਜ਼ ਆਇਆ ਕਰ ਮੇਰੀ ਹੱਟੀ ਤੇ ਤੂੰ
ਹਰ ਸਵੇਰੇ ਜਿਸ ਤਰ੍ਹਾਂ
ਆ ਕੇ ਚਮਕਾਉਂਦਾ ਏ ਸੂਰਜ ਸ਼ੀਸ਼ਿਆਂ ਦੀ ਜ਼ਿੰਦਗੀ
ਸਾਡੇ ਸ਼ੋ-ਕੇਸਾਂ ਤੇ ਜੋ ਹਨ ਸਾਇਆਦਾਰ। (ਝੂਠ)

ਕਵਿਤਾ 'ਤਰੱਕੀ', 'ਤੇਰੀ ਕੌਣ ਸੁਣੇ', 'ਈਜਾਦ'. 'ਨੌਕਰ', 'ਕਫ਼ਨ' (ਦੋਵੇਂ), 'ਵੇਸਵਾ' ਤੇ 'ਅਨੋਖਾ ਖ਼ੁਦਾ' ਆਦਿ ਵਿਚ ਉਸ ਨੇ ਸਮਾਜ ਦੇ ਕੋਹਜਾਂ, ਦੰਭਾਂ ਆਦਿ ਦੀ ਚੰਗੀ ਖੱਲ ਉਧੇੜੀ ਹੈ। 'ਅਨੋਖਾ ਖ਼ੁਦਾ' ਵਿਚ ਉਸ ਨੇ ਸਾਫ਼ ਕਹਿ ਦਿੱਤਾ ਹੈ ਕਿ ਈਸ਼ਵਰ, ਦੇਵਤੇ ਤੇ ਉਨ੍ਹਾਂ ਅੱਗੇ ਚੜ੍ਹਾਏ ਗਏ ਚੜ੍ਹਾਵੇ ਤੇ ਕੁਰਬਾਨੀਆਂ ਸਭ ਪਖੰਡ ਹਨ। ਖ਼ਲਕਤ ਦਾ ਦੁਖ ਹਰਨ ਵਾਲਾ ਅਸਲ ਵਿਚ ਕੋਈ ਖ਼ੁਦਾ ਪੈਦਾ ਹੀ ਨਹੀਂ ਹੋਇਆ ਜਾਪਦਾ। ਆਦਮੀ ਦਾ ਦਾਰੂ ਅਸਲ ਵਿਚ ਆਦਮੀ ਹੀ ਹੈ। ਇਸੇ ਤਰ੍ਹਾਂ ਕਈ ਹੋਰ ਥਾਵਾਂ ਤੇ ਉਹ ਸਮਾਜਿਕ ਚੋਟਾਂ ਲਾਉਂਦਾ ਹੈ।

ਅਗਲੀ ਸਿਫ਼ਤ, ਜਿਸ ਦੇ ਸੰਕੇਤ ਅਸੀਂ ਪਿੱਛੇ ਕਈ ਵਾਰ ਕਰ ਚੁਕੇ ਹਾਂ, ਕਵੀ ਦੀ ਰਚਨਾ ਦਾ ਉਰਦੂ ਰੰਗ ਹੈ। ਪੁਰਾਤਨ ਸਮੇਂ ਦੇ ਹਾਸ਼ਮ ਤੇ ਅਹਿਮਦਯਾਰ ਆਦਿ ਕਵੀਆਂ ਉਤੇ ਫ਼ਾਰਸੀ ਦਾ ਅਸਰ ਤਾਂ ਪਰਤੱਖ ਸੀ, ਪਰੰਤੂ ਉਰਦੂ ਕਵਿਤਾ ਦਾ ਪ੍ਰਭਾਵ ਪੰਜਾਬੀ ਉਤੇ ਵਰਤਮਾਨ ਸਮੇਂ ਹੀ ਪਿਆ ਹੈ।

ਮੌਲਾ ਬਖ਼ਸ਼ ਕੁਸ਼ਤਾ ਦਾ 'ਦੀਵਾਨ' ਇਸ ਬੰਨੇ ਦੀ ਪਹਿਲੀ ਰਚਨਾ ਸੀ। ਕੁਸ਼ਤਾ ਤੋਂ ਬਾਅਦ ਗ਼ਜ਼ਲ ਦੇ ਰੰਗ ਨੂੰ ਧਨੀ ਰਾਮ ਤੇ ਮੋਹਨ ਸਿੰਘ ਆਦਿ ਕਵੀਆਂ ਨੇ ਨਿਖਾਰਨ ਦਾ ਯਤਨ ਕੀਤਾ ਹੈ ਪਰ ਜਿਸ ਸਫਲਤਾ ਨਾਲ ਉਰਦੂ ਗ਼ਜ਼ਲ ਦੀ ਆਤਮਾ ਤੇ ਉਰਦੂ ਦੇ ਹੋਰ ਬਹਿਰਾਂ ਨੂੰ ਬਾਵਾ ਬਲਵੰਤ ਨੇ ਪੰਜਾਬੀ ਦੇ ਸਰੀਰ

ਵਿਚ ਸਮੋ ਲਿਆ ਹੈ, ਉਹ ਆਪਣੀ ਮਿਸਾਲ ਆਪ ਹੈ। 'ਬੇੜੀ', 'ਤੇਰਾ ਖ਼ਿਆਲ', 'ਆਏਗਾ ਕੋਈ ਆਏਗਾ', 'ਯਾਤਰੀ ਨੂੰ' ਆਦਿ ਨੂੰ ਅਤੀ ਸਫਲ ਪੰਜਾਬੀ ਗ਼ਜ਼ਲਾਂ ਦਾ ਨਮੂਨਾ ਕਿਹਾ ਜਾ ਸਕਦਾ ਹੈ ਇਕ ਦੋ ਥਾਵਾਂ ਤੇ ਕਵੀ ਨੇ ਮਹਾਂ ਕਵੀ ਇਕਬਾਲ ਦੀਆਂ ਰਚਨਾਵਾਂ ਦਾ ਅਨੁਵਾਦ ਤੇ ਆਧਾਰਤ ਰੂਪ ਵੀ ਪੇਸ਼ ਕੀਤਾ ਹੈ। ਉਸ ਦੇ ਬਹਿਰਾਂ ਵਿਚ ਤਾਂ ਉਰਦੂ ਰੰਗ ਥਾਂ ਥਾਂ ਤੇ ਵੇਖਿਆ ਜਾ ਸਕਦਾ ਹੈ । ਇਕ ਗ਼ਜ਼ਲ ਵਿਚ ਉਹ ਲਿਖਦਾ ਹੈ—

ਜ਼ਿੰਦਗਾਨੀ ਏ, ਪਰਾਇਆ ਧਨ ਨਹੀਂ ।<br>
ਜ਼ਿੰਦਗੀ ਨੂੰ ਮਾਨਣਾ ਔਗੁਣ ਨਹੀਂ ।<br>
ਕਿਉਂ ਖ਼ਿਆਲਾਂ ਦੇ ਲਈ ਹਨ ਬੇੜੀਆਂ ।<br>
ਜੇ ਹਵਾ ਨੂੰ, ਵਕਤ ਨੂੰ ਬੰਧਨ ਨਹੀਂ ।

ਗੀਤਕਾਰ ਦੇ ਤੌਰ ਤੇ ਵੀ ਬਾਵਾ ਚੰਗਾ ਸਫਲ ਰਿਹਾ ਹੈ। ਜਿਥੇ ਉਸ ਦੀਆਂ ਗਜ਼ਲਾਂ ਵਿਚ ਨਿੱਖਰਵਾਂ ਤੇ ਉਚੇਰਾ ਅਨਭਵ ਹੈ ਤੇ ਜਿਥੇ ਉਸ ਦੀਆਂ ਕਈ ਕਵਿਤਾਵਾਂ ਵਿਚ ਖ਼ਿਆਲਾਂ ਦੀਆਂ ਬਰੀਕੀਆਂ ਤੇ ਉਡਾਰੀਆਂ ਹਨ, ਉਥੇ ਉਸ ਦੇ ਗੀਤਾਂ ਵਿਚ ਹਲਕੀ ਫੁਲ ਰੰਗਣ ਹੈ। ਭਾਸ਼ਾ ਦੀ ਸਰਲਤਾ, ਬੋਲਾਂ ਦੀ ਮਧੁਰਤਾ, ਕਲਪਨਾ ਦੀ ਰੰਗੀਨੀ ਤੇ ਭਾਵਾਂ ਦੀ ਬਹੁਲਤਾ, ਅੰਤਰੇ ਤੇ ਸਥਾਈ ਦੇ ਸਮਾਪ ਆਦਿ ਨੂੰ ਉਹ ਬਹੁਤ ਚੰਗੀ ਤਰ੍ਹਾਂ ਆਪਣੇ ਗੀਤਾਂ ਵਿਚ ਨਿਭਾ ਗਿਆ ਹੈ । 'ਢਲ ਚਲੀਆਂ ਪਿੱਪਲ ਦੀਆਂ ਛਾਵਾਂ', 'ਸਾਗਰ ਕਿ ਪਿਆਲੀ', 'ਅਰਜ਼ੋਈ', 'ਬੱਦਲ', 'ਉਡ ਚਲੀਏ ਅਸਮਾਨੀਂ ਰਾਣੀ' 'ਤੇਰਾ ਇਕ ਦਿਲ ਹੈ ਜ਼ਾਂ ਦੋ' ਤੇ 'ਅੱਧੀ ਅੱਧੀ ਰਾਤੀ' ਆਦਿ ਉਸ ਦੇ ਬਹੁਤ ਸੁੰਦਰ ਤੇ ਮਨੋਹਰ ਗੀਤ ਹਨ । ਅਜਿਹੇ ਭਾਵਾਂ ਵਿਚ ਭਖ਼ਦੇ ਨਿਘੇ ਗੀਤ ਕੋਈ ਚੰਗਾ ਗੀਤਕਾਰ ਹੀ ਦੇ ਸਕਦਾ ਹੈ—

ਸਈਓ ਨੀ ! ਢਲ ਚਲੀਆਂ ਪਿੱਪਲ ਦੀਆਂ ਛਾਵਾਂ !

ਆਵੇ ਕੌਲ ਕਰਾਰਾਂ ਵਾਲਾ
ਮੈਂ ਕੀ ਸਗਨ ਮਨਾਵਾਂ ?
ਸਈਓ ਨੀ !..........!

(੨) ਨਾ ਕਰ ਦੇਖ ਕੇ ਬੂਹੇ ਬੰਦ ।
ਆਪੇ ਕਦੇ ਨ ਲੁਕਣਾ ਚਾਹੇ
ਬੱਦਲਾਂ ਓਹਲੇ ਚੰਦ ... ...
ਨਾ ਕਰ ... ... ... ।

ਹੁਣ ਅਸੀਂ ਬਾਵਾ ਬਲਵੰਤ ਦੀ ਕਵਿਤਾ ਦੀ ਵੰਨਸੁਵੰਨਤਾ ਵਲ ਆਉਂਦੇ ਹਾਂ । 'ਬੰਦਰਗਾਹ', 'ਊਸ਼ਾ', 'ਅਸ਼ੋਕ ਲਾਠ' 'ਫੇਰ ਪਾਰੋ ਨੇ ਕਿਹਾ' ਤੇ 'ਸਮਾਜਵਾਦ' ਆਦਿ ਗੂੜ੍ਹ ਕਵਿਤਾਵਾਂ ਤੋਂ ਲੈ ਕੇ ਇਸ ਕਵੀ ਦੀ ਸ੍ਰਿਸ਼ਟੀ ਦਾ ਘੇਰਾ 'ਲੰਘ ਗਏ ਹਨ ਊਠਾਂ ਵਾਲੇ' ਦੀ ਸਰਲ ਸੁਭਾਵੀ ਤੇ 'ਸਾਗ ਵਾਲੀ' ਨਾਟਕੀ ਰੰਗ ਦੀ ਕਵਿਤਾ ਤਕ ਪਹੁੰਚ ਜਾਂਦਾ ਹੈ । 'ਦੂਰ ਇਕ ਬਹਿਲੀ ਖੜੀ' ਵਿਚ ਇਹ ਰੰਗਣ ਵਰਨਣੀ ਤੇ ਬ੍ਰਿਤਾਂਤੀ ਰੂਪ ਧਾਰਦੀ ਹੈ । ਏਸੇ ਤਰ੍ਹਾਂ ਕਿਤੇ ਕਿਤੇ ਇਹ ਰਚਨਾ 'ਜਵਾਨਾ' ਤੇ 'ਬਾਗ਼ੀ' ਆਦਿ ਕਵਿਤਾਵਾਂ ਵਿਚ ਕਵੀ-ਦਰਬਾਰੀ ਰੰਗ ਨੂੰ ਅਪਣਾਉਂਦੀ ਪ੍ਰਤੀਤ ਹੁੰਦੀ ਹੈ । ਫੇਰ ਕਿਤੇ ਇਹ ਗੀਤ ਦਾ ਹਲਕਾ ਰੂਪ ਧਾਰ ਲੈਂਦੀ ਹੈ ਤੇ ਹੋਰ ਥਾਂ ਆ ਕੇ ਉਰਦੂ ਰੰਗ ਵਿਚ ਆ ਉਭਰਦੀ ਹੈ । ਕਈ ਥਾਵਾਂ ਤੇ ਇਹ 'ਕੰਵਲ-ਸਰ' ਤੇ 'ਫੇਰ ਪਾਰੋ ਨੇ ਕਿਹਾ' ਆਦਿ ਲੰਮੇਰੇ ਆਕਾਰਾਂ ਵਿਚ ਘੁੰਮਦੀ ਹੈ ਅਤੇ ਫੇਰ 'ਤੂਲਿਕਾ' ਤੇ 'ਰਾਤ ਦੀ ਰਾਣੀ' ਆਦਿ ਛੋਟੀਆਂ ਰਚਨਾਵਾਂ ਵਿਚ ਆ ਜਾਂਦੀ ਹੈ । ਵੰਨਗੀ ਦੇ ਪੱਖ ਤੋਂ ਇਸ ਕਵੀ ਵਿਚ ਭਰਪੂਰਤਾ ਹੈ । ਥਾਂ ਪੁਰ ਥਾਂ ਬਹਿਰ ਬਦਲਦੇ ਹਨ । ਰੰਗਣ ਹਲਕੀ ਤੇ ਗੂੜ੍ਹੀ ਹੁੰਦੀ ਹੈ ਅਤੇ ਭਾਵ ਸ਼ਾਂਤੀ ਤੇ ਕ੍ਰਾਂਤੀ ਦਾ ਰੂਪ ਵਟਾਂਦੇ ਰਹਿੰਦੇ ਹਨ।ਕਈ ਥਾਈਂ ਕਵੀ ਕੁਦਰਤ ਦੀ ਸੁੰਦਰਤਾ ਦਾ ਪ੍ਰਗਟਾ ਡਾਢੀ ਰੀਝ ਨਾਲ ਕਰਦਾ ਹੈ ਤੇ ਕਈ ਥਾਈਂ ਉਸ

ਦੀ ਇੱਛਾ ਅੰਗਰੇਜ਼ੀ ਕਾਵਿਰੂਪ ਸੌਨਿੱਟ (Sonnet) ਨੂੰ ਪੰਜਾਬੀ ਵਿਚ ਲਿਆਉਣ ਲਈ ਆ ਉਮ੍ਹਲਦੀ ਹੈ। ਸੋ ਵਿਸ਼ੇ ਦੀ ਵੰਨਗੀ ਦੇ ਨਾਲ ਨਾਲ ਕਵੀ ਨੇ ਰੂਪ ਦੀ ਵੰਨਗੀ ਦੀ ਕਸਰ ਵੀ ਬਾਕੀ ਨਹੀਂ ਛੱਡੀ। ਇਉਂ ਪ੍ਰਤੀਤ ਹੁੰਦਾ ਹੈ ਕਿ ਕਵੀ ਵਿਸ਼ੇ ਦੀ ਪਕਿਆਈ ਤੇ ਰੂਪਕ ਸੁੰਦਰਤਾ ਨੂੰ ਇਕ ਵੱਤਰ ਉਤੇ ਰੱਖਣਾ ਚਾਹੁੰਦਾ ਹੈ। ਛੰਦਾਂ ਦੇ ਪੱਖ ਤੋਂ ਵੀ ਬਾਵਾ ਬਲਵੰਤ ਵਿਚ ਕਈ ਵੰਨਗੀਆਂ ਹਨ ਅਤੇ ਕਈ ਥਾਈਂ ਤਾਂ ਰਚਨਾ ਦਾ ਵੇਗ ਵੀ ਬਹੁਤ ਪ੍ਰਬਲ ਹੈ। ਬੋਲੀ, ਉਕਤੀ ਤੇ ਬਿੰਬਾਵਲੀ ਦੇ ਪੱਖ ਤੋਂ ਬਾਵਾ ਬਲਵੰਤ ਨੇ ਆਪਣੀ ਕਵਿਤਾ ਵਿਚ ਕਈ ਤਰ੍ਹਾਂ ਦੀਆਂ ਯੁਗਤੀਆਂ ਵਰਤੀਆਂ ਹਨ। ਕਈ ਪ੍ਰਕਾਰ ਦੇ ਨਵੇਂ ਸਮਾਸ ਉਸ ਸਾਨੂੰ ਦਿਤੇ ਹਨ। ਕਈ ਥਾਈਂ ਤਾਂ ਇਹ ਯਕੀਨ ਨਹੀਂ ਆਉਂਦਾ ਕਿ ਏਨੀਆਂ ਸ਼ੈਲੀਆਂ ਕਿਸੇ ਇਕ ਕਵੀ ਵਿਚ ਸੰਭਵ ਵੀ ਹਨ ਕਿ ਨਹੀਂ। ਇਕ ਬੰਨੇ ਉਹ ਇਸ ਪ੍ਰਕਾਰ ਸ਼ੁੱਧ ਪੰਜਾਬੀ ਵੰਨਗੀ ਦੇਂਦਾ ਹੈ—

> ਹੁਣ ਤੇਰੀ ਕੌਣ ਸੁਣੇ ?
> ਨਫ਼ਿਆਂ ਦੀ ਅਗਨੀ ਵਿਚ ਸੜ ਗਏ ਦੇਸ ਦਿਸੌਰ,
> ਸਭਿੱਤਾ ਦੇ ਰੌਲੇ ਤੋਂ ਕਖ ਨਾ ਸਕਿਆ ਸੌਰ।
> ਕੌਮਾਂ ਦੇ ਮਾਲਿਕ ਨਾ ਖੋਲ੍ਹਣ ਦਿਲ ਦੇ ਰਾਜ਼,
> ਤਕਸੀਮਾਂ ਜ਼ਰਬਾਂ ਵਿਚ ਡੋਬੀ ਜਾਣ ਜਹਾਜ਼।
> ਹਰ ਇਕ ਸ੍ਵਰਨ-ਚਿੜੀ ਲਈ ਲੱਖ ਲੱਖ ਜਾਲ ਬੁਣੇ,
> ਤੇਰੀ ਕੌਣ ਸੁਣੇ ?

ਅਤੇ ਦੂਜੇ ਬੰਨੇ

> ਤਸੱਵਰ ਵਿਚ ਅਜੇ ਤਕ ਉਹ ਸੁਨਹਿਰੀ ਸ਼ਾਮ ਫਿਰਦੀ ਏ,
> ਜੋ ਮੇਰੀ ਜ਼ਿੰਦਗੀ ਦੀ ਜ਼ਿੰਦਗਾਨੀ ਹੋਣ ਆਈ ਸੀ,
> ਉਹ ਇਕ ਮਿਜ਼ਰਾਬ ਮੇਰਾ ਸਾਜ਼ ਜੀਵਨ ਛੁਹਣ ਆਈ ਸੀ,
> ਅੱਜ ਤਕ ਸਾਜ਼ ਵਜਦਾ ਏ, ਖ਼ਬਰ ਨਾ ਆਪਣੇ ਸਿਰ ਦੀ ਏ।

ਦਾ ਉਰਦੂ ਰੰਗ ਹੈ। ਜਿਥੇ ਕਵੀ ਨੇ ਕਈ ਸਮਾਸ ਨਵੇਂ

ਵਰਤੇ ਹਨ, ਉਥੇ ਇਹ ਵੀ ਗਲ ਕਈ ਵਾਰੀ ਵੇਖਣ ਵਿਚ ਆਈ ਹੈ ਕਿ 'ਚ' ਆਦਿ ਸ਼ਬਦੀ ਦੀ ਬਹੁਤੀ ਵਰਤੋਂ ਉਸ ਦੀ ਕਵਿਤਾ ਵਿਚ ਰੋਕ ਤੇ ਅਟਕਾ ਵੀ ਪਾਉਂਦੀ ਹੈ। ਮੂਰਤੀ-ਚਿੱਤਰ ਤੇ ਪ੍ਰਤੀਕ ਵੀ ਕਵੀ ਨੇ ਕਾਫ਼ੀ ਸਿਆਣਪ ਨਾਲ ਵਰਤੇ ਹਨ। ਅਸਲ ਵਿਚ ਅੱਜ ਦੀ ਕਵਿਤਾ ਦੀ ਜਿੰਦ ਜਾਨ ਇਹ ਚਿੰਨ੍ਹ ਤੇ ਦ੍ਰਿਸ਼-ਚਿੱਤਰ ਹੀ ਹੁੰਦੇ ਹਨ। ਉਸ ਦੀ ਕੋਈ ਵੀ ਕਵਿਤਾ ਅਜਿਹੇ ਨਵੀਨ ਭਾਂਤ ਦੇ ਰੂਪਕਾਂ ਤੇ ਅਲੰਕਾਰਾਂ ਤੋਂ ਖ਼ਾਲੀ ਨਹੀਂ। ਨਾਦ-ਚਿੱਤਰਾਂ ਦਾ ਵੀ ਕਵੀ ਖ਼ਾਸ ਖ਼ਿਆਲ ਰਖਦਾ ਹੈ। ਇਹ ਗਲ ਸਾਧਾਰਨ ਪਾਠਕ ਵੀ ਇਕ ਦਮ ਬਾਵੇ ਦੀ ਕਵਿਤਾ ਦੇ ਪਾਠ ਦਵਾਰਾ ਜਾਣ ਸਕਦਾ ਹੈ ਕਿ ਕਵੀ ਦੀ ਬਿੰਬਾਵਲੀ ਵਿਦਵਾਨਾਂ ਵਾਲੀ ਹੈ ਤੇ ਪੰਡਤਾਈ ਪ੍ਰਭਾਵ ਇਸ ਵਿਚ ਪ੍ਰਤੱਖ ਹੈ। ਅਸਲ ਵਿਚ ਬਾਵਾ ਉਨ੍ਹਾਂ ਕਵੀਆਂ ਤੇ ਸਹਿੱਤਕਾਰਾਂ ਵਿਚੋਂ ਹੈ ਜੋ ਜਨ-ਸਾਧਾਰਨ ਲਈ ਲਿਖਦੇ ਹੋਏ ਵੀ, ਜਨਤਾ ਤੋਂ ਉਚੇਰੇ ਰਹਿੰਦੇ ਹਨ। ਉਹ ਕਲਾ ਨੂੰ ਬਣ ਚੁਕੇ ਪ੍ਰਮਾਣਾਂ ਤੋਂ ਹੇਠਾਂ ਨਹੀਂ ਆਉਣ ਦਿੰਦੇ। ਕਈ ਵਾਰੀ ਜਦੋਂ ਕਲਾਕਾਰ ਜਨਤਾ ਦੀ ਖ਼ਾਤਰ ਲਿਖਦੇ ਹੋਏ ਰਚਨਾ ਨੂੰ ਉਨ੍ਹਾਂ ਦੇ ਪੱਧਰ ਅਨੁਕੂਲ ਢਾਲਣ ਦੀ ਖ਼ਾਤਰ, ਉਸ ਦੇ ਸਾਰੇ ਕਲਾਮਈ ਲੱਛਣਾਂ ਨੂੰ ਗਵਾ ਬੈਠਦੇ ਹਨ ਤਾਂ ਉਚੇਰੀ ਪੱਧਰ ਦੇ ਰਸੀਏ ਨੂੰ ਅਜਿਹੀ ਰਚਨਾ ਵੇਖ ਕੇ ਬੜੀ ਬੇਰਸੀ ਜਿਹੀ ਹੁੰਦੀ ਹੈ। ਸਰਦਾਰ ਜਾਫ਼ਰੀ ਨੇ ਆਪਣੀ ਨਵੀਂ ਪੁਸਤਕ 'ਤਰੱਕੀ ਪਸੰਦ ਅਦਬ' ਵਿਚ ਲਿਖਿਆ ਹੈ ਕਿ ਸਾਨੂੰ ਜਨਤਾ ਤਕ ਪਹੁੰਚਣਾ ਤਾਂ ਚਾਹੀਦਾ ਹੈ ਪਰ ਕਲਾ ਦੇ ਬਣ ਚੁਕੇ ਉੱਚ-ਮਿਆਰਾਂ ਤੋਂ ਹੇਠਾਂ ਨਹੀਂ ਡਿੱਗਣਾ ਚਾਹੀਦਾ। ਇਸ ਲਈ ਬੌਧਿਕ ਵਸਤੂ ਦੀ ਪ੍ਰਬਲਤਾ, ਵਿਸ਼ੇ ਦੀ ਉਚਿਆਈ, ਡੂੰਘਿਆਈ ਤੇ ਘਣੇਰਾਪਨ, ਉਨਤੀ ਤੇ ਬਿੰਬਾਵਲੀ ਦਾ ਕਲਾਸਕੀ ਰੰਗ ਅਤੇ ਰਚਨਾ ਵਿਚ ਮਿਥਿਹਾਸਿਕ ਤੇ ਕਲਾਸੀਕਲ ਸਾਹਿੱਤ ਦੇ ਹਵਾਲੇ ਉਸ ਦੀ ਕਵਿਤਾ ਨੂੰ ਜਨ-ਸਧਾਰਨ ਤੋਂ ਜ਼ਰਾ ਔਖੇਰੀ ਬਣਾ ਦੇਂਦੇ ਹਨ ਅਤੇ ਇਹੀ

ਕਾਰਨ ਹੈ ਕਿ ਬਾਵਾ ਬਲਵੰਤ ਵਰਗੇ ਅਮੋਲਕ ਪ੍ਰਤਿਭਾ ਵਾਲੇ ਕਵੀ ਵੀ ਬਹੁਤ ਛੇਤੀ ਸੁਪ੍ਰਸਿਧ ਨਹੀਂ ਹੁੰਦੇ। ਉਹ ਪਾਠਕ ਤੇ ਸਮਾਲੋਚਕ ਜੋ ਰਚਨਾ ਨੂੰ ਭਾਵਕ ਸੱਤਾ ਤੋਂ ਵਾਚਦੇ ਹਨ ਅਤੇ ਜਿਨ੍ਹਾਂ ਦੀ ਤ੍ਰਿਪਤੀ ਕੇਵਲ ਚੁਲਬਲੀ ਵਸਤੂ ਹੀ ਕਰ ਸਕਦੀ ਹੈ, ਅਜਿਹੀ ਰਚਨਾ ਵਿਰੁਧ ਔਖੇਰੀ ਤੇ ਕਠਨ ਹੋਣ ਦਾ ਉਜ਼ਰ ਕਰਦੇ ਹਨ। ਪਰ ਇਹ ਅਸਲ ਵਿਚ 'ਅੰਗੂਰਖੱਟੇ ਕਿਉਂਜੋ ਉਚੇ' ਵਾਲਾ ਹੀ ਹਿਸਾਬ ਹੈ। ਸਾਡੇ ਵਿਚੋਂ ਕਿੰਨੇ ਕੁ ਹਨ ਜੋ ਛਾਤੀ ਤਾਣ ਕੇ ਕਹਿ ਸਕਦੇਹਨ ਕਿ ਅਸੀਂ ਜਪੁਜੀ ਸੁਖਮਨੀ ਸਾਹਬਤੇਨੂੰਪੂਰੀ ਤਰ੍ਹਾਂ ਸਮਝਦੇ ਹਾਂ। ਉਰਦੂ ਵਿਚ ਵੀ ਗ਼ਾਲਿਬ ਨੂੰ ਸਮਝਣਾ ਕੋਈ ਸੌਖੀ ਗਲ ਨਹੀਂ। ਅਜਿਹੀ ਬੁੱਧੀ-ਪ੍ਰਧਾਨ ਰਚਨਾ ਦਾ ਇਹ ਲੱਛਣ ਹੁੰਦਾ ਹੈ ਕਿ ਜਿਉਂ ਜਿਉਂ ਅਸੀਂ ਇਸ ਦੀਆਂ ਬਰੀਕੀਆਂ ਤੱਕ ਪਹੁੰਚਦੇ ਹਾਂ, ਤਿਉਂ ਤਿਉਂ ਹੀ ਸਾਡੇ ਸੁਹਜ-ਸੁਆਦਾਂ ਵਿਚ ਵਾਧਾ ਹੁੰਦਾ ਜਾਂਦਾ ਹੈ। ਜੇ ਸਾਡੀ ਜਨ ਸਧਾਰਨ ਹਾਲੀ ਬਹੁਤੀ ਉਨਤੀ ਨਹੀਂ ਕਰ ਸਕਿਆ ਤਾਂ ਇਸ ਦਾ ਇਹ ਭਾਵ ਨਹੀਂ ਕਿ ਕਲਾ ਆਪਣੇ ਅਸਥਾਨ ਤੋਂ ਹੇਠਾਂ ਡਿੱਗ ਕੇ ਉਨ੍ਹਾਂ ਦੀ ਸੰਤੁਸ਼ਟੀ ਕਰੇ। ਇਸ ਲਈ ਬਾਵਾ ਬਲਵੰਤ ਪੰਜਾਬੀ ਸਾਹਿਤ ਦੇ ਇਤਿਹਾਸ ਵਿਚ ਜਿਸ ਪਦਵੀ ਦਾ ਹੱਕਦਾਰ ਹੈ, ਉਹ ਇਸ ਬੁੱਧੀਵਾਨ-ਵਰਗ ਦੇ ਕਵੀ ਨੂੰ ਮਿਲਣੀ ਹੀ ਚਾਹੀਦੀ ਹੈ।

ਅੰਤ ਵਿਚ ਮੈਂ ਬਾਵਾ ਜੀ ਦੀਆਂ ਕੁਝ ਅਣਪ੍ਰਕਾਸ਼ਤ ਕਵਿਤਾਵਾਂ ਬਾਰੇ ਕਹਿਣਾ ਚਾਹੁੰਦਾ ਹਾਂ, ਜੋ ਇਸ ਸੰਗ੍ਰਹਿ ਵਿਚ ਪਹਿਲੀ ਵਾਰੀ ਛੱਪ ਰਹੀਆਂ ਹਨ। ਇਨ੍ਹਾਂ ਵਿਚੋਂ 'ਕੰਵਲ-ਸਰ' ਕਵਿਤਾ ਦੀ ਹੈਸੀਅਤ ਅਪਣੀ ਵਸਤੂ ਤੇ ਕਲਾਮਈ ਸਰੂਪ ਕਰ ਕੇ ਸਭ ਤੋਂ ਨਿਵੇਕਲੀ ਹੈ। ਕਵੀ ਨੇ ਕੰਵਲ-ਸਰ ਦਾ ਨਕਸ਼ਾ ਥੋੜ੍ਹੀਆਂ ਜਹੀਆਂ ਬੁਰਸ਼-ਛੋਹਾਂ ਨਾਲ ਹੀ ਖਿੱਚ ਦਿੱਤਾ ਹੈ ਤੇ ਫੇਰ ਇਸ ਦਾ ਟਾਕਰਾ ਇਕ ਹੋਰ ਵੱਡੇ ਕੰਵਲ-ਸਰ, ਜਨਤਾ ਨਾਲ ਜਾ ਕੀਤਾ ਹੈ।

ਕੰਵਲ-ਸਰ ਦੇ ਕਿਨਾਰੇ ਉਤੇ ਜਿਹੜਾ ਮੰਦਰ ਕੰਬਦਾ ਦਿਸ ਰਿਹਾ ਹੈ ਤੇ ਜਿਸ ਦੀ ਹੋਂਦ ਨੂੰ ਨਵੇਂ ਲੋਹੇ ਤੇ ਸੋਨੇ ਚਾਂਦੀ ਦੇ ਸਹਾਰੇ ਹੋਰ ਲਮਕਾਇਆ ਜਾ ਰਿਹਾ ਹੈ, ਜਨਤਾ ਦੇ ਕੰਵਲ-ਸਰ ਦੀ ਗ਼ਰੀਬੀ ਦਾ ਕਾਰਨ ਬਣਿਆ ਬੈਠਾ ਹੈ :—

ਕੰਵਲ-ਸਰ ਦੇ ਕਿਨਾਰੇ ਤੇ
ਜੋ ਹਰ ਪਾਸੇ ਗ਼ਰੀਬੀ ਏ
ਨਾ ਇਹ ਕਰਮਾਂ ਦਾ ਫਲ ਕੋਈ
ਨਾ ਕੋਈ ਬਦ-ਨਸੀਬੀ ਏ
ਇਹ ਉਸ ਮੰਦਰ ਦਾ ਕਾਰਾ ਏ
ਖੜਾ ਹੈ ਜੋ ਨਵੇਂ ਲੋਹੇ
ਤੇ ਚਾਂਦੀ ਦੇ ਸਹਾਰੇ ਤੇ ।
ਕੰਵਲ ... ... ... !
ਇਹ ਇਕ ਮੰਦਰ ਹੈ
ਪਰ ਖੰਡਰ ਨਜ਼ਰ ਆਉਂਦੇ ਨੇ ਹਰ ਪਾਸੇ
ਕੰਵਲ-ਸਰ ਦੇ ਕਿਨਾਰੇ ਤੇ ।

ਕਵੀ ਕੰਵਲ ਸਰ ਦੀ ਰਮਣੀਕ ਤੇ ਸੁਹਾਵਣੀ ਕੁਦਰਤੀ ਸੁੰਦਰਤਾ ਤੋਂ ਕਲਾਕਾਰਾਂ ਨੂੰ ਇਕ ਬੰਨੇ ਉਤੇਜਨਾ ਦਿੰਦਾ ਹੈ ਤੇ ਦੂਜੇ ਬੰਨੇ ਇਸ ਗੱਲ ਦੀ ਸੁਝਾਉਣੀ ਕਰਾਉਂਦਾ ਹੈ ਕਿ ਜਿੰਨਾ ਚਿਰ ਤੱਕ ਕੰਵਲ-ਸਰ ਵਿਚ ਜੀਵਨ-ਸ਼ਕਤੀ ਹੈ, ਉਨਾ ਚਿਰ ਤਕ, ਨਿੱਤ ਸੂਰਜ ਆ ਕੇ ਇਸ ਨੂੰ ਪ੍ਰਣਾਮ ਕਰੇਗਾ । ਕੰਵਲ-ਸਰ ਦੇ ਸੁਹਜ ਤੋਂ ਪ੍ਰੇਰਨਾ ਲੈ ਕੇ ਕਵੀਆਂ ਤੇ ਕਲਾਕਾਰਾਂ ਦਾ ਕਿਰਤੀ ਕਿਸਾਨਾਂ ਦੇ ਹਕ ਵਿਚ ਹੋ ਜਾਣਾ ਬੜਾ ਜ਼ਰੂਰੀ ਹੈ, ਕਿਉਂਜੋ ਇਹ ਮਿਹਨਤੀ ਲੋਕ ਵੀ ਕਲਾਕਾਰਾਂ ਵਾਂਗ ਨਵੀਂ ਸਿਰਜਨਾ ਕਰਦੇ ਹਨ, ਨਵੇਂ ਬੰਜਰ ਵਸਾਉਂਦੇ ਹਨ; ਇਸ ਲਈ ਉਨ੍ਹਾਂ ਦੀ ਪ੍ਰਕਿਰਤੀ ਸਾਂਝੀ ਹੈ । ਉਹ ਆਪਣੇ ਹੁਨਰ ਤੇ ਘਾਲਣਾ ਦੁਆਰਾ ਖ਼ਿਜ਼ਾਂ ਨੂੰ

ਵੀ ਬਹਾਰ ਬਣਾ ਲੈਂਦੇ ਹਨ। ਕੰਵਲ-ਸਰ ਦੇ ਕੰਢੇ ਤੇ ਮੰਦਰ ਵਿਚ ਜੋ ਕਾਂਬਾ ਦਿਸ ਰਿਹਾ ਹੈ, ਉਹ ਉਸ ਭੁਚਾਲ ਦਾ ਸੂਚਕ ਹੈ ਜੋ ਤਿਲੰਗਾਨਾ ਤੇ ਬਲੀਆ ਆਦਿ ਥਾਵਾਂ ਤੇ ਆਇਆ ਹੈ। ਇਹ ਜਵਾਲਾ ਹੁਣ ਦਬਾਈ ਨਹੀਂ ਜਾ ਸਕਦੀ ਤੇ ਦੁਵੰਦਵ ਦੇ ਇਸ਼ਾਰੇ ਤੇ ਇਕ ਨਵੀਂ ਲਹਿਰ ਪੈਦਾ ਹੋਣ ਵਾਲੀ ਹੈ ਜੋ ਉਸ ਬਹਾਰ ਨੂੰ ਲੈ ਆਵੇਗੀ ਜੋ ਕਈ ਸਾਲਾਂ ਤੋਂ ਸਮਰਕੰਦ ਤੇ ਬੁਖ਼ਾਰੇ ਵਿਚ ਮੌਲ ਰਹੀ ਹੈ।

ਏਸੇ ਤਰ੍ਹਾਂ ਕਵੀ 'ਤੂਲਿਕਾ' ਕੋਲੋਂ ਕੁਦਰਤ ਦੇ ਭੇਤ ਨੂੰ ਖੁਲ੍ਹਾ ਰਿਹਾ ਹੈ ਤੇ ਕੋਮਲ ਲੀਕਾਂ ਉਤੇ ਚੰਗੇ ਬੁਰੇ ਨੂੰ ਤੁਲਵਾ ਕੇ ਖ਼ਾਮੋਸ਼ ਚਿਤਰਾਂ ਪਾਸੋਂ ਤਹਿਜ਼ੀਬ ਨੂੰ ਬੁਲਵਾ ਰਿਹਾ ਤੇ ਇਤਿਹਾਸ ਨੂੰ ਗੌਂਵਾਂ ਰਿਹਾ ਹੈ। ਇਥੋਂ ਪਤਾ ਲਗਦਾ ਹੈ ਕਿ ਕਵੀ ਦਾ ਅਨੁਭਵ ਜਿਉਂ ਜਿਉਂ ਨਿਖਰਦਾ ਹੈ ਉਹ ਪਹਿਲੀਆਂ ਕੀਰਤੀਆਂ ਦੀ ਪ੍ਰਫੁਲਤਾ ਨੂੰ ਤਾਂਘਦਾ ਹੈ। 'ਰਾਤ ਦੀ ਰਾਣੀ' ਵਿਚ ਉਸ ਨੇ ਸਾਫ਼ ਕਿਹਾ ਹੈ ਕਿ ਜੀਵਨ ਵਿਚੋਂ ਫੁੱਲਾਂ ਦਾ ਅਸਰ ਦੂਰ ਨਹੀਂ ਹੋਣਾ ਚਾਹੀਦਾ ਤੇ ਕਲਾ ਵਿਚ ਨੀਤੀ ਤੇ ਅਰਥ ਨੀਤੀ ਹੁੰਦਿਆਂ ਹੋਇਆਂ ਵੀ ਕੁਦਰਤ ਦਾ ਪ੍ਰਭਾਵ ਦੁਰਾਡੇ ਨਹੀਂ ਜਾਣਾ ਚਾਹੀਦਾ।

ਬਾਵਾ ਬਲਵੰਤ ਦੇ ਇਸ ਚੋਣਵੇਂ ਸੰਗ੍ਰਹਿ ਲਈ ਚੋਣ ਕਰਨ ਵਾਸਤੇ ਮੈਨੂੰ ਆਖਿਆ ਗਿਆ ਸੀ। ਆਪਣੀ ਵੱਲੋਂ ਮੈਂ ਪੂਰਾ ਯਤਨ ਕੀਤਾ ਹੈ ਕਿ ਬਾਵਾ ਬਲਵੰਤ ਦੀ ਕਵਿਤਾ ਦੇ ਪ੍ਰਤੀਨਿਧ ਪੱਖਾਂ ਨੂੰ ਪਾਠਕਾਂ ਸਾਹਮਣੇ ਰੱਖਾਂ। ਇਹ ਉਹ ਆਪ ਹੀ ਦਸ ਸਕਣਗੇ ਕਿ ਕਵੀ ਦੀ ਰਚਨਾ ਨਾਲ ਮੈਂ ਕਿੰਨਾ ਕੁ ਨਿਆਂ ਕਰ ਸਕਿਆ ਹਾਂ।

ਅੰਮ੍ਰਿਤਸਰ
੧੦. ੬. ੫੪.

ਕਿਰਪਾਲ ਸਿੰਘ ਕਸੇਲ

# ਤੇਰਾ ਮੇਲ

'ਤੇਰਾ ਮੇਲ !' ਕੋਈ ਜਜ਼ਬਾ ਪੁਕਾਰਦਾ ਰਿਹਾ,
ਫੂਕਾਂ ਸ਼ੌਕ ਦੀ ਚਿਣਗ ਤਾਈਂ ਮਾਰਦਾ ਰਿਹਾ ।
ਤਦੇ ਪਹੁੰਚਿਆ ਹੈ ਦਿਲ ਤੇਰੀ ਟੀਸੀਆਂ ਤੇ,
ਜਾਣ ਜਾਣ ਕੇ ਜੋ ਬਾਜ਼ੀਆਂ ਨੂੰ ਹਾਰਦਾ ਰਿਹਾ—
ਫੂਕਾਂ ਸ਼ੌਕ ਦੀ ਚਿਣਗ ਤਾਈਂ ਮਾਰਦਾ ਰਿਹਾ ।

ਸ਼ੌਕ ਤੋੜ ਲੰਘਿਆ ਕੋਟ ਆਫ਼ਤਾਂ ਦੇ,
ਸਮਾਂ ਸੂਝ ਦੀਆਂ ਛੁਰੀਆਂ ਉਲਾਰਦਾ ਰਿਹਾ ।
ਇਹ ਫ਼ਲਸਫ਼ਾ ਖ਼ਿਆਲੀ ਬਿਨਾਂ ਜਿੰਦ ਜਾਨ ਤੋਂ
ਬੇੜੇ ਡੋਬਦਾ ਰਿਹਾ, ਇਸ਼ਕ ਤਾਰਦਾ ਰਿਹਾ;
ਤੇਰੇ ਤਾਰੂਆਂ ਨੂੰ ਭੈ ਨਾ ਸੰਸਾਰ ਦਾ ਰਿਹਾ—
ਤੇਰਾ ਮੇਲ ਕੋਈ ਜਜ਼ਬਾ ਪੁਕਾਰਦਾ ਰਿਹਾ ।

ਦੇਖ ਸਾਗਰ ਅਸਗਾਹ ਇਲਮ ਹੋਸ਼ ਭੁਲਿਆ,
ਦੂਰ ਦੂਰ ਤਦੇ ਜੱਗ ਨੂੰ ਖਲ੍ਹਾਰਦਾ ਰਿਹਾ ।
ਉਹ ਹੈ ਮੌਤ, ਨਹੀਂ ਜ਼ਿੰਦਗੀ ਦੇ ਨਾਚ ਦਾ ਨਸ਼ਾ,
ਜਿਹੜਾ ਅਕ਼ਲ ਦੇ ਸਰੂਰ ਨੂੰ ਉਤਾਰਦਾ ਰਿਹਾ ।
ਜਿਹੜਾ ਅਕ਼ਲ ਦੇ ਸਰੂਰ ਨੂੰ ਉਤਾਰਦਾ ਰਿਹਾ,
ਉਹ ਤਾਂ ਸਿੱਪੀਆਂ 'ਚ ਮੋਤੀਆਂ ਨੂੰ ਮਾਰਦਾ ਰਿਹਾ ।

ਜਦੋਂ ਹੋਸ਼ ਨੂੰ ਭੀ ਹੋਸ਼ ਦਾ ਖ਼ਿਆਲ ਭੁਲਿਆ,
ਆਣ ਅਰਸ਼ਾਂ ਤੋਂ ਜ਼ਿੰਦਗੀ ਤੇ ਨੂਰ ਡੁਲ੍ਹਿਆ;
ਐਸਾ ਆਪਣੇ 'ਚੋਂ ਆਪਣੇ ਦਾ ਦਰ ਖੁਲ੍ਹਿਆ,
ਦਿਲ 'ਖ਼ੂਬ ! ਖ਼ੂਬ ! ਖ਼ੂਬ !' ਹੀ ਉਚਾਰਦਾ ਰਿਹਾ ।
ਪਾਂਧੀ ਸ਼ੌਕ ਦਾ ਸਰਵ-ਤਮ ਪਾਰ ਹੋ ਗਿਆ,
ਦਿਲ ਕੰਢਿਆਂ ਤੇ ਕਪੜੇ ਉਤਾਰਦਾ ਰਿਹਾ ।

ਉਹ ਨਾਕਾਮ ਭੀ ਹੈ ਚੰਗਾ ਕਾਮਯਾਬ ਦਿਲ ਤੋਂ,
ਫੂਕਾਂ ਸ਼ੌਕ ਦੀ ਚਿਣਗ ਨੂੰ ਜੋ ਮਾਰਦਾ ਰਿਹਾ ।
'ਤੇਰਾ ਮੇਲ !' ਕੋਈ ਜਜ਼ਬਾ ਪੁਕਾਰਦਾ ਰਿਹਾ !

# ਬਾਗ਼ੀ

ਮੈਂ ਬਾਗ਼ੀ, ਮੈਂ ਬਾਗ਼ੀ, ਮੈਂ ਆਕੀ, ਮੈਂ ਆਕੀ;
ਮੈਂ ਇਕ ਅਮਰ ਸ਼ਕਤੀ, ਮੈਂ ਬਾਕੀ, ਮੈਂ ਬਾਕੀ।
ਮੈਂ ਦੁਨੀਆ ਦੀ ਹਰ ਇਕ ਬਗ਼ਾਵਤ ਦਾ ਬਾਨੀ,
ਮੈਂ ਹਰਕਤ, ਮੈਂ ਸੱਤਾ, ਮੈਂ ਚੇਤਨ ਜਵਾਨੀ।
ਮੈਂ ਪਾਰੇ ਦਾ ਦਿਲ ਹਾਂ, ਮੈਂ ਛੱਲਾਂ ਦਾ ਹਿਰਦਾ;
ਪਹਾੜਾਂ ਦਾ ਦਿਲ ਮੇਰੇ ਨਾਹਰੇ ਤੋਂ ਘਿਰਦਾ।
ਮੇਰੇ ਸਾਹਮਣੇ ਕੀ ਹੈ ਜ਼ਾਲਮ ਦਾ ਟੋਲਾ;
ਮੈਂ ਪਰਚੰਡ ਅਗਨੀ, ਮੈਂ ਬੇਰੋਕ ਸ਼ੁਹਲਾ।
ਇਹ ਧੁੰਦਲੇ, ਇਹ ਮਿਟਦੇ, ਪੁਰਾਣੇ ਨਜ਼ਾਰੇ,
ਇਹ ਫਿੱਕਾ ਜਿਹਾ ਚੰਨ, ਬੇ-ਚਮਕ ਤਾਰੇ,
ਮੈਂ ਸੂਰਜ ਦਾ ਬਦਲਾਂਗਾ ਹਰ ਪਹਿਲਾ ਕਾਇਦਾ—
ਨਵਾਂ ਦਿਨ, ਨਵੀਂ ਰਾਤ ਹੋਵੇਗੀ ਪੈਦਾ।
ਮੈਂ ਅੰਬਰ ਦਾ ਪੋਲਾ ਜਿਹਾ ਚੀਰ ਸੀਨਾ,
ਤੇ ਦੁਨੀਆ ਨੂੰ ਦੱਸਾਂਗਾ ਕੀ ਸ਼ੈ ਹੈ ਜੀਣਾ।
ਮੈਂ ਬਦਲੀ ਦਾ ਅਵਤਾਰ, ਬਦਲੀ ਦਾ ਰਾਗੀ;
ਮੈਂ ਆਕੀ, ਮੈਂ ਆਕੀ, ਮੈਂ ਬਾਗ਼ੀ, ਮੈਂ ਬਾਗ਼ੀ।

ਮੇਰੀ ਖੇਡ ਨੂੰ ਤੰਗ ਹੈ ਇਹ ਜ਼ਮਾਨਾ,
ਮੇਰੀ ਖੇਡ ਤੋਂ ਦੰਗ ਹੈ ਇਹ ਜ਼ਮਾਨਾ।
ਮੈਂ ਕਰਦਾ ਰਿਹਾ ਹਾਂ, ਇਹੋ ਮੇਰੀ ਆਦਤ,
ਹਯਾਤੀ ਦੇ ਸਭ ਪਹਿਲੂਆਂ ਵਿਚ ਬਗ਼ਾਵਤ।
ਤਬਾਹੀ ਦੀ ਬਣ ਕੇ ਤਬਾਹੀ ਮੈਂ ਆਵਾਂ;
ਜੋ ਖ਼ਲਕਤ ਮੁਕਾਵੇ, ਮੈਂ ਉਸ ਨੂੰ ਮੁਕਾਵਾਂ।
ਮੈਂ ਨੀਰੋ ਦਾ ਦੁਸ਼ਮਨ, ਮੈਂ ਕਾਰੂੰ ਦਾ ਵੈਰੀ,
ਮੈਂ ਇਨ੍ਹਾਂ ਲਈ ਅਯਦਹਾ, ਨਾਗ ਜ਼ਹਿਰੀ।
ਮੇਰੇ ਡਰ ਤੋਂ ਦੁਨੀਆ ਦੇ ਡਰ ਨੱਸਦੇ ਨੇ;
ਮੇਰੀ ਮੁਸਕ੍ਰਾਹਟ 'ਚ ਜਗ ਵਸਦੇ ਨੇ।
ਮੇਰੀ ਨਜ਼ਰ ਵੈਰੀ ਨੂੰ ਕਾਲੀ ਦਾ ਖੰਡਾ;
ਮੈਂ ਪੁਟਦਾ ਹਾਂ ਪਲ ਵਿਚ ਗ਼ਰੂਰਾਂ ਦਾ ਝੰਡਾ।
ਬਗ਼ਾਵਤ ਦਾ ਜ਼ੱਰਾ ਜਹਾਨਾਂ ਤੇ ਭਾਰੂ;
ਮੇਰਾ ਕਤਰਾ ਕਤਰਾ ਤੁਫ਼ਾਨਾਂ ਤੇ ਭਾਰੂ।
ਮੇਰਾ ਬੋਲ ਸ਼ਾਹਾਂ ਦੇ ਸੀਨੇ 'ਚ ਨੇਜ਼ਾ;
ਮੇਰੀ ਗਰਜ ਤੋਂ ਕੋਟ ਹਨ ਰੇਜ਼ਾ ਰੇਜ਼ਾ।
ਮੈਂ ਕੁਤਬਾਂ ਨੂੰ ਜਾ ਕੇ ਗਰਮਾ ਦਿਆਂਗਾ;
ਮੈਂ ਭੋਂ ਨਾਲ ਅੰਬਰ ਨੂੰ ਟਕਰਾ ਦਿਆਂਗਾ !

ਮੇਰਾ ਹੁਕਮ ਸੁਣ ਕੇ ਮੋਈ ਦੁਨੀਆ ਜਾਗੀ;
ਮੈਂ ਆਕੀ, ਮੈਂ ਆਕੀ, ਮੈਂ ਬਾਗ਼ੀ, ਮੈਂ ਬਾਗ਼ੀ।

ਮੇਰੇ ਜੀ 'ਚ ਜੋ ਕੁਝ ਭੀ ਆਏ ਕਰਾਂਗਾ;
ਮੈਂ ਗ਼ਮ ਤੇ ਖ਼ੁਸ਼ੀ ਦੇ ਸਮੁੰਦਰ ਤਰਾਂਗਾ।
ਗ਼ੁਲਾਮੀ ਦੀ ਹਰ ਤਾਰ, ਹਰ ਸਾਜ਼ ਮੁਰਦਾ;

ਗ਼ੁਲਾਮੀ ਦਾ ਹਰ ਤਖ਼ਤ, ਹਰ ਤਾਜ ਮੁਰਦਾ।
ਇਹ ਖ਼ੁਦਗ਼ਰਜ਼ ਮੰਦਰ, ਇਹ ਲੋਭੀ ਦਿਓਤੇ;
ਇਹ ਦੌਲਤ ਦੇ ਪੂਜਕ, ਇਹ ਕਾਰੂੰ ਦੇ ਪੋਤੇ।
ਇਹ ਮੱਥੇ ਦੇ ਵੱਟਾਂ ਦੇ ਮੂਸਲ, ਇਹ ਸਾੜੇ,
ਇਹ ਚੜ੍ਹਦੇ ਹੋਏ ਨੱਕ ਤਿੱਖੇ ਕੁਹਾੜੇ,
ਮਸੰਦਾਂ ਦੀ ਮਜਲਸ ਸ਼ਰਾਰਤ ਦੀ ਮਹਿਫ਼ਲ,
ਮੈਂ ਇਨ੍ਹਾਂ ਦੀ ਦੁਨੀਆ 'ਚ ਪਾਵਾਂਗਾ ਹਲਚਲ।
ਮੈਂ ਇਨ੍ਹਾਂ ਲਈ ਬਣ ਕੇ ਭੂਚਾਲ ਆਵਾਂ;
ਇਹ ਡਿੱਗਾ, ਮੈਂ ਅੰਬਰ ਤੋਂ ਲੱਖ ਬਿਜਲੀ ਪਾਵਾਂ।
ਮੈਂ ਲਾਵਾ, ਮੈਂ ਭਾਂਬੜ, ਮੈਂ ਅਣਬੁਝ ਜਵਾਲਾ;
ਮੈਂ ਜ਼ਾਲਮ ਲਈ ਮੌਤ ਵਿਚ ਬੁਝਿਆ ਭਾਲਾ।
ਮੈਂ ਉਹ ਬਾਣ ਜੈਦਰਥ ਲਈ ਜੋ ਸੀ ਤਣਿਆ;
ਮੈਂ ਉਹ ਤੀਰ ਜੋ ਕ੍ਰਿਸ਼ਨ ਦੀ ਮੌਤ ਬਣਿਆ।

ਮੇਰੇ ਸਾਹਮਣੇ ਹੇਚ ਹੈ ਸਭ ਚਲਾਕੀ;
ਮੈਂ ਬਾਗ਼ੀ, ਮੈਂ ਬਾਗ਼ੀ, ਮੈਂ ਆਕੀ, ਮੈਂ ਆਕੀ।

ਮੈਂ ਇਕ ਇਨਕਲਾਬੀ ਖ਼ੁਦਾ ਹਾਂ, ਖ਼ੁਦਾ ਹਾਂ।
ਮੈਂ ਹਰ ਗ਼ਦਰ ਦੇ ਭੁੜਕਵੇਂ ਦਿਲ ਦਾ ਚਾ ਹਾਂ।
ਮੈਂ ਨਚਦਾ ਹਾਂ ਪਰ ਆਪਣੇ ਤਾਲਾਂ ਤੇ ਹਰਦਮ;
ਮੈਂ ਨਿਰਭੈ, ਮੈਂ ਬੇ-ਖ਼ੌਫ, ਨਿਸਚਿੰਤ, ਬੇ-ਗ਼ਮ।
ਮੇਰਾ ਕੰਮ ਹਰ ਦਿਲ ਨੂੰ ਆਜ਼ਾਦ ਕਰਨਾ,
ਤੇ ਹਰ ਆਸ ਦਾ ਬਾਗ਼ ਆਬਾਦ ਕਰਨਾ।
ਮੇਰਾ ਇਕ ਇਸ਼ਾਰਾ ਜ਼ਮੀਨਾਂ ਉਥੱਲੇ;
ਮੇਰੀ ਨਜ਼ਰ ਅੰਬਰ ਦੇ ਵਰਕੇ ਪੱਥਲੇ।

ਮੇਰਾ ਹੁਕਮ ਸੁਣ ਕੇ ਸਮਾਂ ਚੱਲਦਾ ਏ,
ਮੇਰਾ ਰਾਗ ਸਾਰੀ ਫ਼ਜ਼ਾ ਮੱਲਦਾ ਏ।
ਸ਼ਤਾਨਾਂ ਲਈ ਕਾਲ ਆਇਆ ਹਾਂ ਬਣ ਕੇ;
ਮਸੂਮਾਂ ਲਈ ਢਾਲ ਆਇਆ ਹਾਂ ਬਣ ਕੇ।
ਮੈਂ ਹਰ ਥਾਂ ਨਵਾਂ ਯੁਗ ਵਰਤਾ ਦਿਆਂਗਾ;
ਮੈਂ ਇੱਟ ਨਾਲ ਇੱਟ 'ਹੁਣ' ਦੀ ਖੜਕਾ ਦਿਆਂਗਾ।
ਮੇਰੇ ਸਾਹਮਣੇ ਕਲਗੀਆਂ, ਕਲਸ ਕੰਬਣ ;
ਮੇਰੇ ਸਾਹਮਣੇ ਥੰਮ ਤਾਕਤ ਦੇ ਲਰਜ਼ਨ।
ਮੈਂ ਸੀਨਾ ਹਾਂ ਇਕ ਖੋਜ ਭਰਿਆ ਕਪਲ ਦਾ;
ਮੈਂ ਇਕ ਮਰਦ ਕਾਮਲ ਹਾਂ ਦੁਨੀਆ ਦੇ ਵੱਲ ਦਾ।
ਮੈਂ ਗੋਤਮ, ਮੈਂ ਰੂਸੋ ਮੈਂ ਲੈਨਿਨ ਦੀ ਚਾਹਤ,
ਮੈਂ ਹਾਂ ਮਾਰਕਸ ਦੀ ਖ਼ੁਦਾਈ ਦੀ ਦੌਲਤ।
    ਮੇਰੇ ਨਾਂ ਤੋਂ ਕੰਬਣ ਪੈਗ਼ੰਬਰ, ਤਿਆਗੀ;
    ਮੈਂ ਆਕੀ, ਮੈਂ ਆਕੀ, ਮੈਂ ਬਾਗ਼ੀ, ਮੈਂ ਬਾਗ਼ੀ।

ਮੈਂ ਇਨਸਾਫ਼ ਦਾ ਦੇਵਤਾ ਸਭ ਦਾ ਸਾਂਝਾ;
ਮੈਂ ਅਣਥੱਕ ਪ੍ਰੇਮੀ, ਮੈਂ ਕੁਦਰਤ ਦਾ ਰਾਂਝਾ।
ਮੈਂ ਫੁੱਲਾਂ ਤੇ ਕਲੀਆਂ ਨੂੰ ਦੇਂਦਾ ਹਾਂ ਖੇੜਾ;
ਜ਼ਮਾਨੇ ਦੀ ਰਗ ਰਗ 'ਚ ਹੈ ਮੇਰਾ ਗੇੜਾ।
ਮੈਂ ਮੋਰਾਂ ਦੇ ਸੀਨੇ 'ਚ ਹਾਂ ਨਾਚ ਦਾ ਚਾਅ;
ਮੈਂ ਸ਼ਾਗਿਰਦ ਦੇ ਦਿਲ 'ਚ ਹਾਂ ਜਾਚ ਦਾ ਚਾਅ।
ਮੈਂ ਹਰ ਕਾਫ਼ ਦੇ ਰਾਹ 'ਚ ਰੋਸ਼ਨ ਸਤਾਰਾ,
ਮੇਰੀ ਰੋਸ਼ਨੀ ਦਾ ਦਿਲਾਂ ਵਿਚ ਖਿਲਾਰਾ।
ਮੈਂ ਉਠਦੇ ਅਸਾਰਾਂ 'ਚ ਜਿੰਦ ਪਾਉਣ ਵਾਲਾਂ;

ਮੈਂ ਬਦਲੀ ਦੇ ਸੋਹਲੇ ਸਦਾ ਗਾਉਣ ਵਾਲਾ ।
ਕਦੀ ਭੀ ਕਿਸੇ ਤੋਂ ਨਹੀਂ ਹਾਰਿਆ ਮੈਂ;
"ਕਦੀ ਭੀ ਨਾ ਹਾਰਾਂਗਾ !" ਲਲਕਾਰਿਆ ਮੈਂ ।

ਮੈਂ ਇਕ ਅਮਰ ਸ਼ਕਤੀ, ਮੈਂ ਬਾਕੀ, ਮੈਂ ਬਾਕੀ ।
ਮੈਂ ਬਾਗੀ, ਮੈਂ ਬਾਗੀ, ਮੈਂ ਆਕੀ, ਮੈਂ ਆਕੀ ।

# ਸ਼ਿਵ-ਨਾਚ

ਮੀਟ ਕੇ ਅੱਖੀਆਂ, ਖੋਲ੍ਹ ਕੇ ਬਾਹਾਂ,
ਨਾਚ ਕਰੇ ਮਤਵਾਲਾ !
ਸ਼ੌਕ-ਅਲੱਸਤ, ਅਪਾਰ ਨੂਰ ਤੇ
ਪੀ ਕੇ ਮਸਤ-ਪਿਆਲਾ;
ਨਾਚ ਕਰੇ ਮਤਵਾਲਾ !

ਨਸ਼ਾ ਮਹਾਂ-ਮਦਰਾ ਦਾ ਛਾਇਆ
ਸਰਵ-ਉਸ਼ਾ ਜਿਸ ਦਾ ਲਘੂ ਸਾਇਆ,
ਨੌਬਤ-ਅਰਸ਼ ਵਜਾਏ ਕੋਈ,
ਕੋਈ ਮੁਰਲੀ-ਹਾਲਾ;
ਮੀਟ ਕੇ ਅੱਖੀਆਂ, ਖੋਲ੍ਹ ਕੇ ਬਾਹਾਂ,
ਨਾਚ ਕਰੇ ਮਤਵਾਲਾ !

ਸੂਰਜ ਚੰਦ ਛਣਾ-ਛਣ ਛੈਣੇ,
ਸ਼ਕਤੀ-ਰਿਸ਼ਮਾਂ ਉਸ ਦੇ ਗਹਿਣੇ;
ਖੜਕ ਰਹੀ ਮਰਦੰਗ ਹਵਾ ਦੀ,
ਬੋਲੇ ਮਧੁਰ ਸਿਤਾਰ ਨਿਸ਼ਾ ਦੀ;

ਤਾਰੇ ਘੁੰਗਰੂ ਹਨ ਪੈਰਾਂ ਦੇ,
ਵੱਜਣ ਤੁਰਮ ਮਹਾਂ-ਲਹਿਰਾਂ ਦੇ।
ਜੀਵਨ-ਮੌਤ ਪਕੜ ਖੜਤਾਲਾਂ,
ਤ੍ਰੈ-ਲੋਚਨ ਨੱਚੇ ਸੰਗ ਤਾਲਾਂ;
ਨਾਨਾ ਸੁਰ ਰਾਗਾਂ ਵਿਚ ਘਿਰਿਆ
ਸੱਚ ਸਹੰਸਰ ਨਾਚਾਂ ਵਾਲਾ,
ਸੁੰਨਤਾਈ ਵਿਚ ਛਿਣਕਦਾ ਜੀਵਨ
ਨਾਚ ਕਰੇ ਮਤਵਾਲਾ !

ਨਾਚ ਕਰੇ ਮਿੱਟੀ ਦੀ ਰੇਖਾ
ਜਗ-ਜੀਵਨ ਦੀ ਰੋਲ ਕੇ ਆਸ਼ਾ;
ਕੋਮਲ ਨ੍ਰਿਤ ਗਾਵਣ ਨਰਸਿੰਘੇ
ਅੰਗ ਅੰਗ ਕਰ ਸਿੱਧੇ ਵਿੰਗੇ;
ਲੋਚੇ ਏਸ ਤਪਸ਼ ਨੂੰ ਸਾਗਰ
ਵਿਸ਼ਵ ਦੇ ਪੈਰ ਦਾ ਛਾਲਾ;
ਪੈਲਾਂ ਪਾਂਦਾ ਮੌਲ ਮੌਲ ਕੇ
ਨਾਚ ਕਰੇ ਮਤਵਾਲਾ !

ਚਿੰਨ੍ਹ-ਪੈਰ ਨੂੰ ਚੁੰਮਣਾ ਚਾਹੇ
ਖਾ ਖਾ ਜੋਸ਼ ਹਿਮਾਲਾ !
ਮਸਤ ਤੇ ਨਾਚ ਅਨੂਪਮ ਅੰਦਰ
ਧਰਤ, ਅਕਾਸ਼, ਪਤਾਲਾ !
ਵਹਿੰਦਾ ਜਾਏ ਭੁੜਕ ਭੁੜਕ ਕੇ
ਜੋਬਨ ਆਪ ਮੁਹਾਰਾ;

ਦੁਖ-ਸੁਖ ਦੇ ਸੱਪ-ਕੰਢਿਆਂ ਅੰਦਰ
ਦਿਲ-ਗੰਗਾ ਦੀ ਧਾਰਾ ।
ਫਿਰਦੀ ਜਾਏ ਗਲ ਵਿਚ ਉਸ ਦੇ
ਸਮਿਆਂ ਦੀ ਰੁੰਡ-ਮਾਲਾ !
ਨਾਚ ਕਰੇ ਮਤਵਾਲਾ !
ਨਾਚ ਕਰੇ ਮਤਵਾਲਾ !

ਹੇ ਅਸਲੇ ਵਿਸ਼ਵ-ਕਲਾ ਦੇ,
ਤੱਤਾਂ ਦੀ ਅਲਖ ਮੁਕਾ ਦੇ !
ਮੈਨੂੰ ਵੀ ਨਾਚ ਬਣਾ ਦੇ ।
ਜਾਂ ਮੈਂ ਸ਼ਿਵਜੀ ਹੋ ਜਾਵਾਂ,
ਨਾਚਾਂ ਵਿਚ ਉਮਰ ਬਿਤਾਵਾਂ !
ਨਾਚ ਹੈ ਅਸਲਾ, ਨਾਚ ਹੈ ਮਸਤੀ,
ਨਾਚ ਹੈ ਜੀਵਨ-ਸ਼ਾਲਾ--
ਨਾਚ ਹੈ ਸਰਵ-ਉਜਾਲਾ !
ਮੀਟ ਕੇ ਅੱਖੀਆਂ, ਖੋਲ੍ਹ ਕੇ ਬਾਹਾਂ,
ਨਾਚ ਕਰੇ ਮਤਵਾਲਾ !

# ਤੇਰਾ ਇਕ ਦਿਲ ਹੈ ਜਾਂ ਦੋ

ਤੇਰਾ ਇਕ ਦਿਲ ਹੈ ਜਾਂ ਦੋ ?

ਆਪੇ ਕਹੇਂ, "ਮੈਂ ਤੇਰੀ ਤੇਰੀ",
ਆਪੇ ਕਹੇਂ, "ਨਾ ਛੋਹ"—
ਤੇਰਾ ਇਕ ਦਿਲ ਜਾਂ ਹੈ ਦੋ ?

ਰੋਵਾਂ ਜਦ ਆਖੇਂ, "ਹੱਸ ਛੇਤੀ",
ਹੱਸਾਂ, ਆਖੇਂ. "ਰੋ"—
ਤੇਰਾ ਇਕ ਦਿਲ ਹੈ ਜਾਂ ਦੋ ?

ਕਰਾਂ ਮੈਂ ਜਦੋਂ ਉਜਾਲਾ,
ਆਖੇਂ, "ਬਾਲ ਨਾ ਦੀਵੇ";
ਰਹਾਂ ਜੇ ਬੈਠ ਹਨੇਰੇ ਅੰਦਰ
ਆਖੇਂ, "ਕਰ ਲੈ ਲੋ"—
ਤੇਰਾ ਇਕ ਦਿਲ ਹੈ ਜਾਂ ਦੋ ?

ਤੁਰਦਾ ਰਹਾਂ ਤਾਂ ਦਏਂ ਅਵਾਜ਼ਾਂ,
"ਮੰਜ਼ਲ ਦੂਰੋ ਦੂਰ";
ਜੇ ਮੈਂ ਅੜ ਬੈਠਾਂ ਤਾਂ ਆਖੇਂ,
"ਹੁਣ ਹੈ ਇਕੋ ਕੋਹ"—
ਤੇਰਾ ਇਕ ਦਿਲ ਹੈ ਜਾਂ ਦੋ ?

# ਦੂਰ ਇਕ ਬਹਿਲੀ ਖੜੀ

ਸੀਤਾ-ਬਨਬਾਸ ਨਾਂ ਦੀ ਇਕ ਤਸਵੀਰ ਮੈਂ ਦੇਖੀ । ਲਛਮਨ ਸੀਤਾ ਨੂੰ ਇਕ ਭਿਆਨਕ ਜੰਗਲ ਵਿਚ ਛਡ ਕੇ ਮੁੜ ਰਿਹ ਸੀ ਤੇ ਦੂਰ ਇਕ ਬਹਿਲੀ ਖੜੀ ਸੀ ।

ਦੂਰ ਇਕ ਬਹਿਲੀ ਖੜੀ.....

ਕਿੱਕਰਾਂ ਦਾ ਬਨ ਭਿਆਨਕ ਉਸ ਦੀ ਛਾਂ,—
ਇਕ ਔਰਤ ਬੇਗੁਨਾਹ, ਹਾਂ ਬੇਗੁਨਾਹ
—ਕਹਿਣ ਦੀ ਤਾਕਤ ਤਾਂ ਹੈ ਪਰ ਬੇਜ਼ਬਾਨ
ਦੇਣ ਅਪਣਾ ਜਾ ਰਹੀ ਹੈ ਇਮਤਿਹਾਨ ।
ਜੀਣ ਦੀ ਹੱਕਦਾਰ ਪਰ ਜੀਣਾ ਮੁਹਾਲ,
ਫੇਰ ਭੀ ਮੂੰਹ ਤੇ ਨਹੀਂ ਕੋਈ ਸਵਾਲ !
ਉਮਰ ਤਕ ਬਨਬਾਸ ਦਾ ਦੋਜ਼ਖ਼ ਰਹੇ,
ਫੇਰ ਭੀ ਦੁਨੀਆ ਨੂੰ ਸ਼ਾਇਦ ਸ਼ੱਕ ਰਹੇ !
ਅਜ਼ਲ ਤੋਂ ਹੀ ਆਦਮੀ ਜ਼ਾਲਮ ਰਿਹਾ,
ਲੈ ਕੇ ਖ਼ੁਸ਼ੀਆਂ-ਸੁਹਲ, ਦੇਂਦਾ ਗ਼ਮ ਰਿਹਾ ।
ਨਜ਼ਰ ਵਿਚ ਔਰਤ ਸਦਾ ਦਾਸੀ ਰਹੀ,

ਇਸ ਲਈ ਔਰਤ ਦੀ ਰੂਹ ਪਿਆਸੀ ਰਹੀ।
ਇਸ ਲਈ ਪੂਰਬ ਹੈ ਕੀ ? ਪੱਛਮ ਹੈ ਕੀ ?
ਰੂਹ ਦੀ ਕੋਈ ਕਦਰ ਕਰਦਾ ਨਹੀਂ ।
ਮਾਰਦੇ ਹਨ ਇਸ ਨੂੰ ਜੱਸ ਦੇ ਵਾਸਤੇ,
ਦੇਣ ਆਜ਼ਾਦੀ ਨਫ਼ਸ ਦੇ ਵਾਸਤੇ !
ਉਹ ਸਵੰਬਰ ਭੀ ਸਦਾ ਧੋਖਾ ਰਹੇ,
ਰੂਹ ਕੀ, ਕਰਤਵ ਹੀ ਪਰਖੇ ਗਏ ।
ਸ਼ੋਕ ! ਦਿਲ ਦੀ ਕੁਝ ਕਦਰ ਹੁਣ ਤਕ ਨਹੀਂ !
ਹਾਏ ਔਰਤ ! ਹਾਏ ਜ਼ਾਲਮ ਆਦਮੀ !

ਦੂਰ ਇਕ ਬਹਿਲੀ ਖੜੀ...........

ਦੂਰ ਇਸ ਦਰਿਆ ਤੋਂ ਪਾਰ
ਮੁੜ ਰਿਹਾ ਹੈ ਬਨ 'ਚੋਂ ਕੋਈ ਤਾਜਦਾਰ।

ਕੁਝ ਨਹੀਂ ਜੇ ਅਸਰ ਨਾ ਛਿਣਕੇ ਜ਼ਬਾਨ;
ਕੁਝ ਨਹੀਂ ਯਸ਼-ਤੀਰ, ਮਰਯਾਦਾ ਕਮਾਨ ।
ਇਕ ਗਈ ਹੈ ਠੋਕਰਾਂ ਦੇ ਵਾਸਤੇ,
ਕੋਈ ਮੁੜਿਆ ਹੈ ਸਮੇਂ ਦੀ ਆਸ ਤੇ ।
ਹਾਏ ! ਔਰਤ ਇਮਤਿਹਾਨਾਂ ਵਿਚ ਰਹੀ,
ਹਿਰਸ ਹੇਠਾਂ ਬੇਜ਼ਬਾਨਾਂ ਵਿਚ ਰਹੀ,
ਇਸ ਕਦੀ ਮਾਣੀ ਨਾ ਅਸਲੀ ਜ਼ਿੰਦਗੀ;
ਹਾਏ ! ਔਰਤ ਇਕ ਖਿਡੌਣਾ ਹੀ ਰਹੀ !

ਦੂਰ ਇਕ ਬਹਿਲੀ ਖੜੀ,

ਉਸ 'ਚ ਜਾ ਬੈਠੂ ਧਨਸ਼-ਧਾਰੀ ਜਵਾਨ;
ਇਕ ਹੈ ਸੂਲਾਂ ਦੇ ਜੰਗਲ ਨੂੰ ਵਿਦਾ !

# ਸੁਨਹਿਰੀ ਸ਼ਾਮ

ਮੈਂ ਸੌ ਸੌ ਵਾਰ ਜਾਂਦਾ ਹਾਂ ਸੁਨਹਿਰੀ ਸ਼ਾਮ ਦੇ ਸਦਕੇ !
ਜਦੋਂ ਉਹ ਆਪ ਆਏ ਸਨ ਕਿਸੇ ਚਾਹਵਾਨ ਦੇ ਘਰ ਤਕ,
ਜਦੋਂ ਇਕ ਛਿਨ 'ਚ ਜਾ ਪਹੁੰਚਾ ਸਾਂ ਮੈਂ ਖੁਸ਼ੀਆਂ ਦੇ ਸਾਗਰ ਤਕ,
ਮੈਂ ਪਿਆਰੀ ਸ਼ਾਮ, ਹਾਂ ਜੀਵਨ ਤੋਂ ਪਿਆਰੀ ਸ਼ਾਮ ਦੇ ਸਦਕੇ !

ਬੜੇ ਰਮਣੀਕ ਸਨ ਬਾਜ਼ਾਰ, ਦੀਵੇ ਜਗਣ ਵਾਲੇ ਸਨ,
ਪਰ ਇਸ ਵੇਲੇ ਅਚਾਨਕ ਹੁਸਨ ਦਾ ਸੂਰਜ ਨਿਕਲ ਆਇਆ—
ਮੇਰੇ ਦਿਲ ਤਕ ਉਜਾਲਾ ਹੋ ਗਿਆ, ਲੂੰ ਲੂੰ ਨੂੰ ਗਰਮਾਇਆ;
ਇਸੇ ਸੂਰਤ ਨੂੰ ਸ਼ਾਇਦ ਤੜਪਦੇ ਉਹ ਗਗਨ ਵਾਲੇ ਸਨ !

ਅਕਹਿ ਮਸਤੀ 'ਚ ਦੇਵੀ ਝੂਮਦੀ, ਹੱਸਦੀ ਹੋਈ ਆਈ,
ਕਿ ਆਈ ਨੂਰ ਦੀ ਪੁਤਲੀ ਕੋਈ ਪਰੀਆਂ ਦੇ ਦੇਸਾਂ 'ਚੋਂ,
ਉਹ ਕਾਲੀ ਬਿਜਲੀਆਂ ਸੁਟਦੀ ਹੋਈ ਚਮਕੀਲੇ ਕੇਸਾਂ 'ਚੋਂ;
ਕੋਈ ਮਦਰਾ ਭਰੀ ਬਦਲੀ ਜਿਵੇਂ ਵੱਸਦੀ ਹੋਈ ਆਈ !

ਪਿਆਲੇ ਛਲਕਦੇ ਵਾਂਗੂੰ ਛਲਕਦੀ, ਲਰਜ਼ਦੀ ਸਾੜ੍ਹੀ;
ਉਹਦੇ ਨੈਣਾਂ 'ਚ ਖ਼ਬਰੇ ਸੈਂਕੜੇ ਮੈਖ਼ਾਨੇ ਨੱਚਦੇ ਸਨ,
ਸੁਬਕ ਬੁਲ੍ਹਾਂ ਤੇ ਖ਼ਬਰੇ ਸੈਂਕੜੇ ਪੈਮਾਨੇ ਨੱਚਦੇ ਸਨ,
ਬਣਾਈ ਆਣ ਕੇ ਜੰਨਤ ਮੇਰੀ ਉਜੜੀ ਹੋਈ ਵਾੜੀ !

ਕੋਈ ਚਾਨਣ-ਕੁੜੀ ਬਣ ਮੇਰੇ ਦਿਲ-ਗੌਤਮ ਲਈ ਆਇਅ,
ਮੇਰਾ ਜੀਵਨ-ਹਨੇਰਾ ਦੌੜਿਆ, ਖ਼ਬਰੇ ਹਵਾ ਹੋਇਆ !
ਮੈਂ ਪਲ ਦੀ ਪਲ ਤਾਂ ਉਸ ਵੇਲੇ ਸਾਂ ਬੰਦੇ ਤੋਂ ਖ਼ੁਦਾ ਹੋਇਆ !
ਕੋਈ ਅਵਤਾਰ ਖੇੜੇ ਦਾ ਮੇਰੇ ਫੁਲ-ਗ਼ਮ ਲਈ ਆਇਆ ।

ਤਸੱਵਰ ਵਿਚ ਅਜੇ ਤਕ ਉਹ ਸੁਨਹਿਰੀ ਸ਼ਾਮ ਫਿਰਦੀ ਏ
ਜੋ ਮੇਰੀ ਜ਼ਿੰਦਗੀ ਦੀ ਜ਼ਿੰਦਗਾਨੀ ਹੋਣ ਆਈ ਸੀ;
ਉਹ ਇਕ ਮਿਜ਼ਰਾਬ ਮੇਰਾ ਸਾਜ਼-ਜੀਵਨ ਛੁਹਣ ਆਈ ਸੀ,
ਅਜੇ ਤਕ ਸਾਜ਼ ਵਜਦਾ ਏ, ਖ਼ਬਰ ਨਾ ਅਪਣੇ ਸਿਰ ਦੀ ਏ !

ਤਸੱਵਰ ਵਿਚ ਮੇਰਾ ਦਿਲ ਸਾਫ਼ ਹੈ ਸ਼ੀਸ਼ੇ ਤੋਂ, ਪਾਣੀ ਤੋਂ;
ਤਸੱਵਰ ਵਿਚ ਮੈਂ ਮਾਫ਼ੀ ਦੇ ਰਿਹਾ ਹਾਂ ਆਪਣੇ ਕਾਤਲ ਨੂੰ !
ਤਸੱਵਰ ਵਿਚ ਲੁਟਾ ਸਕਦਾ ਹਾਂ ਆਪਣੀ ਸਾਰੀ ਦੌਲਤ ਨੂੰ !
ਨਾ ਅਵਤਾਰਾਂ ਤੋਂ ਮਿਲਿਆ, ਮਿਲਿਆ ਜੋ ਉਠਦੀ ਜਵਾਨੀ ਤੋਂ ।

ਤਸੱਵਰ ਨੇ ਬਣਾਇਆ ਦੇਵਤਾ ਮੈਨੂੰ ਸਚਾਈ ਦਾ;
ਤਸੱਵਰ ਵਿਚ ਤੇਰੇ, ਮੈਂ ਕੌਣ ਹਾਂ, ਕੀ ਬਣਦਾ ਜਾਂਦਾ ਹਾਂ !
ਤਸੱਵਰ ਵਿਚ ਤੇਰੇ ਬ੍ਰਹਿਮੰਡ ਨੂੰ ਗੋਦੀ ਖਿਡਾਂਦਾ ਹਾਂ !
ਤਸੱਵਰ ਨੇ ਤੇਰੇ ਦਰਦੀ ਬਣਾਇਆ ਹੈ ਖ਼ੁਦਾਈ ਦਾ ।

ਪੁਰਾਣੀ ਯਾਦ, ਕੀ ਆਖਾਂ, ਕਦੀ ਕਿਸ ਦੇਸ ਖੜਦੀ ਏ !
ਖ਼ਿਆਲਾਂ ਵਿਚ ਕਦੇ ਮਿਲਟਨ ਤੇ ਡਾਂਟੇ ਦੇ ਨਹੀਂ ਆਇਆ
ਨਾ ਡਿੱਠਾ ਫ਼ਲਸਫ਼ਾਦਾਨਾਂ, ਨਾ ਰੂਹਾਂ ਪੈਰ ਹੈ ਪਾਇਆ !
ਤਸੱਵਰ ਤੇਰਾ ਮੈਨੂੰ ਇਕ ਅਜਬ ਪਰਦੇਸ ਖੜਦਾ ਏ !

ਜਿਦ੍ਹਾ ਨਾਂ ਦਿਲ ਮੇਰਾ ਜਾਣੇ, ਲਬਾਂ ਤਕ ਆਉਂਦਾ ਭੁਲ ਜਾਏ;
ਜਿਦ੍ਹੇ ਵਿਚ ਪ੍ਰੇਮ ਦੇ ਦਰਿਆ, ਜਿਦ੍ਹੀ ਧਰਤੀ ਹੈ ਨੂਰਾਨੀ;
ਜਿਦ੍ਹੀ ਹਰ ਸ਼ਾਖ ਇਕ ਝੂਲਾ, ਜਿਦ੍ਹੀ ਹਰ ਚੀਜ਼ ਰੋਮਾਨੀ,
ਜਿਦ੍ਹਾ ਇਕ ਕਿਣਕਾ ਜੰਨਤ ਜੇ ਕਦੇ ਦੇਖੇ ਤਾਂ ਭੁਲ ਜਾਏ;

ਜਿਦ੍ਹਾ ਇਕ ਫੁੱਲ ਕਾਫ਼ੀ ਹੈ ਜ਼ਮਾਨੇ ਦੇ ਦਿਮਾਗ਼ਾਂ ਨੂੰ;
ਅਜੰਮਿਆ ਹੁਸਨ ਖ਼ਬਰੇ ਕੌਣ ਉਸ ਥਾਂ ਤੇ ਬਣਾਉਂਦਾ ਏ !
ਜ਼ਮਾਨੇ ਵਿਚ ਤਾਂ ਬਸ ਉਸ ਹੁਸਨ ਦਾ ਇਕ ਸਾੜ ਆਉਂਦਾ ਏ;
ਜਿਦ੍ਹੀ ਮਿੱਟੀ ਵੀ ਕਾਫ਼ੀ ਹੈ ਅਮਿਟਵੇਂ ਜ਼ਖਮਾਂ-ਦਾਗ਼ਾਂ ਨੂੰ ।

ਤੇਰੀ ਇਕ ਯਾਦ ਨੇ ਜੋ ਕੁਝ ਵਿਖਾਇਆ ਕਹਿ ਨਹੀਂ ਸਕਦਾ !
ਜੇ ਹੁਣ ਆ ਜਾਏਂ ਇਸ ਦੁਨੀਆ ਨੂੰ ਉਸ ਦੁਨੀਆ'ਚ ਲੈ ਜਾਈਏ,
ਕੋਈ ਜੋ ਕਹਿ ਨਹੀਂ ਸਕਿਆ ਉਹ ਜੀਵਨ-ਭੇਤ ਕਹਿ ਜਾਈਏ !
ਮੈਂ ਅਰਸ਼ੀ ਭੇਤ ਇਸ ਧਰਤੀ ਨੂੰ ਕਹਿਣੋਂ ਰਹਿ ਨਹੀਂ ਸਕਦਾ ।

ਜਗੇ ਦੀਵੇ, ਧੂਏਂ ਨਿਕਲੇ, ਤੇਰਾ ਇਕਰਾਰ ਹੈ, ਆ ਜਾ !
ਕਿ ਤੁਧ ਬਿਨ ਜ਼ਿੰਦਗੀ ਦੀ ਜ਼ਿੰਦਗੀ ਬੇਕਾਰ ਹੈ, ਆ ਜਾ !

# ਖਿਡੌਣੇ

ਬੱਚੇ ਲਈ ਖਿਡੌਣੇ ਮੇਲੇ ਚੋਂ ਆ ਰਹੇ ਨੇ,
ਮਿੱਟੀ ਦੇ ਚਿੜੀਆਂ ਤੋਤੇ ਫੜ ਫੜ ਉਡਾ ਰਹੇ ਨੇ।
ਇਕ ਦੂਸਰੇ ਨੂੰ ਦਸ ਦਸ ਨੱਚਦੇ ਫਿਰਨ ਦੀਵਾਨੇ,
ਦਿਲ ਹੋ ਗਿਆ ਜੇ ਰਾਜ਼ੀ ਦੁਨੀਆ ਦੇ ਕੀ ਖ਼ਜ਼ਾਨੇ !
ਚੁੰਮਣ ਖਿਡੌਣਿਆਂ ਨੂੰ ਮਾਂ ਵਾਂਗ ਪਿਆਰ ਦੇਵਣ,
ਖਬਰੇ ਉਮੀਦ-ਬੇੜੀ ਕਿਸ ਕਿਸ ਨਦੀ 'ਚ ਖੇਵਣ !

ਬੱਚਾ ਹਾਂ ਮੈਂ ਵੀ ਆਖ਼ਰ, ਬੇਸ਼ਕ ਹਾਂ ਕੁਝ ਸੁਦਾਈ,
ਹੱਟੀ ਖਿਡੌਣਿਆਂ ਦੀ ਰਾਹ ਵਿਚ ਨਾ ਮੇਰੇ ਆਈ !
ਬੱਚਿਆਂ ਨੂੰ ਸੌ ਖਿਡੌਣੇ, ਸੌ ਰਾਗ-ਰੰਗ, ਗਾਉਣਾ;
ਮੇਰੇ ਲਈ ਨਿਰਾ ਬੱਸ ਜਗ-ਰੂਪ ਇਕ ਖਿਡੌਣਾ।
ਭੱਦਾ ਜਿਹਾ ਇਹ ਹਾਥੀ ਮੈਂ ਜਿਸ ਤੋਂ ਅੱਕ ਗਿਆ ਹਾਂ,
ਤੁਰਿਆ ਨਹੀਂ, ਮੈਂ ਇਸ ਨੂੰ ਖਿੱਚ ਖਿੱਚ ਕੇ ਥੱਕ ਗਿਆ ਹਾਂ।
ਪੁਚਕਾਰ ਕੇ ਭੁਆਇਆ, ਆਇਆ ਨਾ ਇਸ ਨੂੰ ਭੌਣਾ;
ਲੱਖ-ਵਾਰ ਹੱਥ ਵਟਾਏ, ਨਾ ਬਦਲਿਆ ਖਿਡੌਣਾ।
ਲੋਕਾਂ ਨੇ ਤੋੜ ਲੀਤੇ, ਟੁੱਟੇ ਨਾ ਇਹ ਨਿਕਾਰਾ।
ਕੋਈ ਡੇਗ ਇਸ ਤੇ ਬਿਜਲੀ, ਕੋਈ ਤੋੜ ਇਸ ਤੇ ਤਾਰਾ !
ਦਰ ਕਾਸ਼ ! ਖੁਲ੍ਹ ਜਾਵਣ ਲੁਕਵੇਂ ਨਜ਼ਾਰਿਆਂ ਦੇ !
ਕਹਿ ਦੇ ਕਦੀ ਕਿ ਲੈ ਜਾ ਖੇਨੂ ਸਤਾਰਿਆਂ ਦੇ।

ਮੁੱਦਤ ਹੋਈ ਕਿ ਇਕ ਦਿਨ ਮੇਲੇ 'ਚੋਂ ਆ ਰਿਹਾ ਸਾਂ,
ਜੀਵਨ ਦਾ ਇਕ ਖਿਡੌਣਾ ਹੱਸ ਹੱਸ ਲਿਆ ਰਿਹਾ ਸਾਂ।
ਰਸਤੇ 'ਚ ਪਰ ਕਿਸੇ ਨੇ ਦੇ ਕੇ ਫ਼ਰੇਬ ਖੋਹਿਆ,
ਉਸ ਦਿਨ ਤੋਂ ਮੇਰਾ ਜੀਵਨ ਹੱਸਿਆ ਕਦੇ ਨਾ ਰੋਇਆ।
ਮਾਲਕ ਖਿਡੌਣਿਆਂ ਦੇ, 'ਬਾਜੀ' ਮੇਰੀ ਲਭਾ ਦੇ!
ਕੋਸ਼ਿਸ਼ ਤਾਂ ਕਰ ਰਿਹਾ ਹਾਂ, ਕੋਸ਼ਿਸ਼ 'ਚ ਜਾਨ ਪਾ ਦੇ!

# ਜ਼ਿੰਦਗੀ ਹੀ ਜ਼ਿੰਦਗੀ

ਜ਼ਿੰਦਗੀ ਦਾ ਫ਼ਲਸਫ਼ਾ ਰਗ ਰਗ 'ਚ ਹੈ,
ਕਿਉਂ ਨਾ ਗਾਵਾਂ ਜ਼ਿੰਦਗੀ ਹੀ ਜ਼ਿੰਦਗੀ ?
ਨੂਰ ਜਦ ਮਿਲਿਆ ਹੈ ਮੇਰੀ ਖ਼ਾਕ ਨੂੰ
ਕਿਉਂ ਨਾ ਦੇਵਾਂ ਰੌਸ਼ਨੀ ਹੀ ਰੌਸ਼ਨੀ ?
ਇਕ ਅੰਮ੍ਰਿਤ ਨੂੰ ਤਰਸਦੇ ਹਨ ਜਹਾਨ,
ਪੰਜ ਅੰਮ੍ਰਿਤ ਹਨ ਮੇਰੀ ਕੁਟੀਆ ਦੀ ਸ਼ਾਨ।
ਇਕ ਮਹਾਂ-ਮਸਤੀ ਝਨਾਂ ਦੀ ਲਹਿਰ ਲਹਿਰ,
ਇਸ਼ਕ ਦੀ ਦੁਨੀਆ ਨੂੰ ਜਾਏ ਪੈਰ ਪੈਰ।
ਸ਼ਾਮ ਇਸ ਦੀ ਹੁਸਨ ਤੋਂ ਆਬਾਦ ਹੈ,
ਹਰ ਉਸ਼ਾ ਇਸ ਦੇਸ਼ ਦੀ ਵਿਸਮਾਦ ਹੈ।
ਇਸ ਪਵਿੱਤਰ ਖ਼ਾਕ ਤੇ ਉਤਰੇ ਨੇ ਵੇਦ,
ਇਸ ਨੂੰ ਹੁਣ ਤਕ ਯਾਦ ਹਨ ਅਜ਼ਲਾਂ ਦੇ ਭੇਦ।
ਕਿਉਂ ਨਾ ਗਾਵਾਂ ਜ਼ਿੰਦਗੀ ਹੀ ਜ਼ਿੰਦਗੀ ?
ਜ਼ਿੰਦਗੀ ਦਾ ਫ਼ਲਸਫ਼ਾ ਰਗ ਰਗ 'ਚ ਹੈ।

ਨਾਜ਼ ਕਰ ਸਕਦਾ ਹਾਂ ਆਪਣੇ ਆਪ ਤੇ,
ਮੈਂ ਭੀ ਹਾਂ ਇਸ ਖ਼ਾਕ ਤੋਂ ਇਕ ਆਦਮੀ।
ਇਸ ਅਨੂਪਮ-ਖ਼ਾਕ 'ਚੋਂ ਚੜ੍ਹਿਆ ਰਵੀ,

ਸਭ ਤੋਂ ਪਹਿਲਾ ਉਹ ਜ਼ਮਾਨੇ ਦਾ ਕਵੀ,
ਜਿਸ ਨੇ ਲੱਖਾਂ ਹੀ ਬਣਾਏ ਰਾਮ ਹਨ,
ਜਿਸ ਦੇ ਅੱਖਰ ਜ਼ਿੰਦਗੀ ਦੇ ਜਾਮ ਹਨ—
ਕਿਉਂ ਨਾ ਗਾਵਾਂ ਜ਼ਿੰਦਗੀ ਹੀ ਜ਼ਿੰਦਗੀ ?

ਜਿਸ ਦੇ ਖੂਹ ਬੇਦਾਰ ਕਰਦੇ ਨੇ ਫ਼ਜ਼ਾ,
ਮਸਤ ਖੇਤਾਂ 'ਚੋਂ ਲਏ ਜੀਵਨ ਹਵਾ ।
ਜਿਸ ਤੇ ਆਇਆ ਹੈ ਜਹਾਨਾਂ ਦਾ ਗੁਰੂ,
ਧਰਤੀਆਂ ਦਾ, ਆਸਮਾਨਾਂ ਦਾ ਗੁਰੂ ।
ਬਣ ਕੇ ਕਵਿਤਾ ਦਿਲ 'ਚੋਂ ਨਿਕਲੇ ਜੋ ਖ਼ਿਆਲ,
ਹੋ ਗਏ ਬਾਣੀ-ਅਮਰ ਜਗਦੀ ਮਿਸਾਲ ।
ਖ਼ੂਨ 'ਚੋਂ ਉਠਦਾ ਹੈ ਜਿਸ ਦਾ ਫ਼ਲਸਫ਼ਾ,
ਟੋਰਦਾ ਹੈ ਜ਼ਿੰਦਗੀ ਦਾ ਕਾਫ਼ਲਾ ।
ਮੈਂ ਸਮਝਦਾ ਤਾਨ ਹਾਂ ਉਸ ਤਾਨ ਨੂੰ,
ਜੋ ਭਗਤ ਦੇ ਵੱਸ ਕਰੇ ਭਗਵਾਨ ਨੂੰ ।
ਕਵਿਤਾ ਕੋਈ ਦਿਲ-ਬਹਿਲਾਵਾ ਹੀ ਨਹੀਂ—
ਕਿਉਂ ਨਾ ਗਾਵਾਂ ਜ਼ਿੰਦਗੀ ਹੀ ਜ਼ਿੰਦਗੀ ?

ਹੋਣੀਆਂ ਦਾ ਡਰ ਉਡਾ ਸਕਦੀ ਹੈ ਇਹ,
ਪੰਧ ਅਸਲੇ ਦਾ ਵਿਖਾ ਸਕਦੀ ਹੈ ਇਹ ।
ਪਿਆਰ ਤੋਂ ਬਿਨ ਜ਼ਿੰਦਗੀ ਕੁਝ ਭੀ ਨਹੀਂ,
ਦਰਦ ਤੋਂ ਬਿਨ ਆਦਮੀ ਕੁਝ ਭੀ ਨਹੀਂ;
ਹੀਰ, ਰਾਂਝੇ, ਸੋਹਣੀਆਂ ਤੋਂ ਹੈ ਮੁਰਾਦ,
ਬੱਚੇ ਬੱਚੇ ਦਾ ਧਰਮ ਹੈ ਪਿਆਰ-ਵਾਦ ।

ਰਾਮ ਤੀਰਥ ਲੈ ਕੇ ਆਪਣੀ ਰੀਤ ਨੂੰ
ਨਿਕਲਿਆ ਸੀ ਜ਼ਿੰਦਗੀ ਦੇ ਗੀਤ ਨੂੰ ।
ਉਮਰ ਤਕ ਇਕਬਾਲ ਨੇ ਗਾਈ ਹੈ ਜੋ
ਮੇਰੇ ਜੀਵਨ ਤੇ ਖ਼ੁਦੀ ਛਾਈ ਹੈ ਉਹ ।

ਹੁਨਰ ਉਹ ਹੈ ਜਿਸ 'ਚ ਰੂਹ ਹੈ, ਜਾਨ ਹੈ;
ਹੁਨਰ 'ਚੋਂ ਪੈਦਾ ਦਿਲਾਂ ਦੀ ਸ਼ਾਨ ਹੈ ।
ਹੁਨਰ ਹੈ ਹਰ ਇਲਮ ਦੀ ਕੇਂਦਰ ਬਰੀ,
ਹੁਨਰ ਹੈ ਇਕ ਰੂਹ ਦੀ ਜਾਦੂਗਰੀ ।
ਹੁਨਰ ਹੋ ਜਾਏਗਾ ਜਦ ਜੀਵਨ ਤੋਂ ਦੂਰ,
ਤਾਰੇ ਹੋ ਜਾਵਣਗੇ ਸਾਰੇ ਚੂਰ ਚੂਰ ।
ਹੁਨਰ ਇਕ ਖ਼ਾਲੀ ਖਿਡੌਣਾ ਹੀ ਨਹੀਂ;
ਹੁਨਰ ਬਸ 'ਜ਼ਾਹਰ' ਤੇ ਭੌਣਾ ਹੀ ਨਹੀਂ ।
ਕੀ ਕਲਾ ਮਦਰਾ ਤੋਂ ਖ਼ਾਲੀ ਜਾਮ ਹੈ ?
ਕੀ ਕਲਾ ਫ਼ੋਟੋਗਰੀ ਦਾ ਨਾਮ ਹੈ ?
ਹੈ ਬਜ਼ੁਰਗਾਂ ਤੋਂ ਕਲਾਕਾਰੀ ਮੇਰੀ;
ਕਿਉਂ ਨਾ ਗਾਵਾਂ ਜ਼ਿੰਦਗੀ ਹੀ ਜ਼ਿੰਦਗੀ
ਜੇ ਬਜ਼ੁਰਗਾਂ ਦਾ ਲਹੂ ਨਸ ਨੱਸ 'ਚ ਹੈ ?
ਜ਼ਿੰਦਗੀ ਦਾ ਫ਼ਲਸਫ਼ਾ ਰਗ ਰਗ 'ਚ ਹੈ ।

# ਕਿਸੇ ਨੂੰ ਕੀ

ਬੇੜੀ ਮੇਰੀ ਨੂੰ ਦੇਖ ਕੇ ਇਹ ਹਨ ਹੈਰਾਨ ਕਿਉਂ !
ਆਉਂਦਾ ਨਹੀਂ ਜੇ ਮੇਰਾ ਕਿਨਾਰਾ ਕਿਸੇ ਨੂੰ ਕੀ ?
ਮੇਰੀ ਨਜ਼ਰ ਦੇ ਸ਼ੌਕ ਤੋਂ ਸੜਦੇ ਨੇ ਕਿਸ ਲਈ,
ਮੈਂ ਤੱਕ ਰਿਹਾ ਹਾਂ ਤੇਰਾ ਨਜ਼ਾਰਾ ਕਿਸੇ ਨੂੰ ਕੀ ?
ਕੋਸ਼ਿਸ਼ ਤਾਂ ਕਰ ਗਿਆ ਮੈਂ ਤੇਰੇ ਇਮਤਿਹਾਨ ਵਿਚ,
ਆਇਆ ਹਾਂ ਜੇ ਨਾਕਾਮ ਦੁਬਾਰਾ ਕਿਸੇ ਨੂੰ ਕੀ ?
ਹੰਝੂ ਦੀ ਕਦਰ ਜਾਣੀ ਨਾ ਬੇਦਿਲ ਜਹਾਨ ਨੇ,
ਮਿੱਟੀ 'ਚ ਰੁੱਲ ਗਿਆ ਜੇ ਵਿਚਾਰਾ ਕਿਸੇ ਨੂੰ ਕੀ ?
ਸ਼ਾਇਦ ਪਿਆਰ-ਦੀਪ ਦੀ ਬੁਨਿਆਦ ਉਹ ਬਣੇ,
ਟੁੱਟਾ ਜੇ ਮੇਰੇ ਅਰਸ਼ 'ਚੋਂ ਤਾਰਾ ਕਿਸੇ ਨੂੰ ਕੀ ?
ਝੱ-ਲੇ ਖ਼ੁਦੀ ਅਹਿਸਾਨ ਭਲਾ ਕਿਉਂ ਜਹਾਨ ਦਾ,
ਹੁੰਦਾ ਨਹੀਂ ਜੇ ਮੇਰਾ ਗੁਜ਼ਾਰਾ ਕਿਸੇ ਨੂੰ ਕੀ ?
ਨੱਚਦੇ ਨੇ ਮੇਰੇ ਨਾਲ ਨਛੱਤਰ, ਹੈਰਾਨ ਜੱਗ,
ਕਰਦਾ ਹੈ ਮੈਨੂੰ ਚੰਦ ਇਸ਼ਾਰਾ ਕਿਸੇ ਨੂੰ ਕੀ ?
ਸਾਗਰ ਦੇ ਗੋਤਿਆਂ 'ਚੋਂ ਮਹਾਂ ਨੂਰ ਮਿਲ ਗਿਆ,
ਹੁੰਦਾ ਨਹੀਂ ਜੇ ਪਾਰ-ਉਤਾਰਾ ਕਿਸੇ ਨੂੰ ਕੀ ?
ਨਾ ਦੁਖ ਸੁਣਾ ਕਿਸੇ ਨੂੰ, ਤੂੰ ਕਮਜ਼ੋਰ ਰੂਹ ਨਹੀਂ;
ਦੇਵੇਗਾ ਤੈਨੂੰ ਕੋਈ ਸਹਾਰਾ ਕਿਸੇ ਨੂੰ ਕੀ ?
ਚੱਪੂ-ਅਮਲ ਸੰਭਾਲ ਹੇ ਜੀਵਨ-ਕੁਮਾਰ ਦਿਲ !
ਡੁਬਦਾ ਰਹੇ ਜੇ ਤੇਰਾ ਸ਼ਿਕਾਰਾ ਕਿਸੇ ਨੂੰ ਕੀ ?

# ਜਵਾਨਾ

ਲਤਾੜ ਅੰਬਰਾਂ ਨੂੰ ਬਹਾਦਰ ਜਵਾਨਾ,
ਬਦਲ ਸਿਲਸਿਲਾ ਇਹ ਨਵਾਂ ਤੇ ਪੁਰਾਣਾ ।
ਬਦਲ ਦੇ ਜ਼ਮੀਨਾਂ, ਉਲਟ ਦੀਪ ਅੰਬਰ;
ਤੇਰੇ ਸਾਹਮਣੇ ਕੀ ਸੁਨਹਿਰੀ ਅਡੰਬਰ ।
ਤਰਸਦੇ ਨੇ ਪੈਰਾਂ ਨੂੰ ਤੇਰੇ ਸਤਾਰੇ,
ਮਹਾਂ ਸੁੰਨਤਾਈ 'ਚ ਗੁੰਮ ਸੁੰਮ ਨਜ਼ਾਰੇ ।
ਪਹਾੜਾਂ ਤੋਂ ਖਾ ਖਾ ਹਵਾਵਾਂ ਗੁਜ਼ਰ ਜਾ ।
ਸਫ਼ਰ-ਸ਼ੌਕ ਨੂੰ ਦੇ ਦਵਾਵਾਂ ਗੁਜ਼ਰ ਜਾ ।
ਨਜ਼ਰ ਨਾਲ ਹੁਸਨਾਂ ਦੇ ਸਾਗਰ ਨੂੰ ਪੀ ਜਾ;
ਜਵਾਨੀ ਦੇ ਪਾਂਧੀ ਕੋਈ ਦਿਨ ਤਾਂ ਜੀ ਜਾ ।
ਮਸੰਦਾਂ ਦੇ ਤਾਜਾਂ ਦੀ ਮਿੱਟੀ ਉਡਾ ਦੇ ;
ਜਗਾ ਦੇ, ਹਿਮਾਲਾ ਦੀ ਸਰਦੀ ਜਗਾ ਦੇ ।
ਨਿਕਲ ਨੀਲ ਟਾਵੀ ਤੇ ਦਜਲਾ ਨਿਕਲ ਜਾ;
ਤੂੰ ਲਾਲੀ, ਸੁਫ਼ੈਦੀ ਤੇ ਕਜਲਾ ਨਿਕਲ ਜਾ ।
ਸਮੇਂ ਦੀ ਮਿਟਾ ਦੇ ਨਵੀਂ ਹੋਸ਼ਿਆਰੀ
ਤੇ ਤਹਿਤੇਗ਼ ਕਰ ਦੇ ਇਹ ਸਰਮਾਇਆਦਾਰੀ ।
'ਕਿਸਾਨਾਂ ਦੀਆਂ ਝੁੱਗੀਆਂ' ਵਕਤ ਕਰ ਦੇ,
ਤੂੰ ਅਰਸ਼ਾਂ ਦੀ ਬਿਜਲੀ ਹਥੌੜੇ 'ਚ ਭਰ ਦੇ ।

ਤੇਰੀ ਜ਼ਿਦਗਾਨੀ, ਤੇਰੇ ਝੀਲਾਂ, ਝਰਨੇ;
ਤੇਰੇ ਸਾਂਭ ਤੁਪਕੇ ਬਣੇ ਤਾਜਵਾਰ ਨੇ ।
ਅਮਲ ਹੀ ਅਮਲ ਹੈ ਹਕੀਕਤ-ਸਚਾਈ,
ਅਮਲ ਹੀ ਤੋਂ ਪੈਂਦਾ ਹੈ ਸਾਰੀ ਖ਼ੁਦਾਈ ।
ਹਵਾ ਇਸ ਦੀ ਤੋਰੇ ਜਹਾਜ਼ ਆਦਮੀ ਦਾ;
ਇਹ ਮੰਬਾ ਹੈ ਨੂਰੀ ਮਹਾਂ-ਰੋਸ਼ਨੀ ਦਾ ।
"ਘੜੀ ਕੋਈ ਖ਼ਾਲੀ ਨਾ ਜਾਏ ਕਰਮ ਤੋਂ",
ਅਵਾਜ਼ ਆ ਰਹੀ ਹੈ ਕਿਸੇ ਦੀ ਹਵਾ ਚੋਂ,
"ਨਹੀਂ ਮੌਤ ਨੇ ਜਦ ਇਕ ਪਲ ਭੀ ਦੇਣਾ
ਤਾਂ ਇਕ ਪਲ ਭੀ ਅਪਣਾ ਹੈ ਕਿਉਂ ਮੌਤ ਕਰਨਾ ?"

## ਬੱਦਲ ਆ ਗਏ

ਬੱਦਲ ਆ ਗਏ ਜੀ, ਬੱਦਲ ਆ ਗਏ ਹਾਂ ?
ਤੀਖਨ ਰੋਸ਼ਨੀ ਤੇ, ਬੇਦਿਲ ਰੋਸ਼ਨੀ ਤੇ,
ਟੂਣੇ ਹੋ ਗਏ ਜੀ, ਜਾਦੂ ਛਾ ਗਏ ਹਾਂ।
ਬੱਦਲ ਆ ਗਏ ਹਾਂ, ਬਦਲ ਆ ਗਏ ਹਾਂ !

ਮੇਰੇ ਬਨ ਵਿਚ ਨੱਚਦੇ ਨੇ ਮੋਰ ਸਖੀਓ,
ਨਾਚਾਂ ਵਿਚ ਹੈ ਚਿੱਤ-ਚੋਰ ਸਖੀਓ !
ਦਿਲ-ਕੁੰਜ ਗਲੀ 'ਚੋਂ ਨਿਕਲ ਸੁਪਨੇ
ਆਏ ਹਨ ਅੱਖ ਜਮਨਾ-ਤਟ ਤੇ।
ਬਿਜਲੀ ਚਮਕਦੀ ਏ, ਜੀ ਹਾਂ ਚਮਕਦੀ ਏ;
ਬੋਹੜ-ਤਾਰਿਆਂ 'ਚੋਂ ਪੀਂਘ ਲਮਕਦੀ ਏ।
ਆਓ ਰਲ ਮਿਲ ਹੂਟਿਆਂ ਦਾ ਤਾਰ ਬੰਨ੍ਹੀਏ
ਕਿਸੇ ਨਾਲ ਰੁਸੀਏ, ਕਿਸੇ ਨਾਲ ਮੰਨੀਏ !
ਅੱਜ ਆਪ ਮਾਹੀ ਫੇਰਾ ਪਾ ਗਏ ਹਾਂ,
ਬੱਦਲ ਆ ਗਏ ਜੀ, ਬੱਦਲ ਆ ਗਏ ਹਾਂ !

ਪਈ ਪੱਤਣ-ਝਨਾਂ ਤੇ ਬੰਸੀ ਵੱਜਦੀ ਏ,
ਰੂਹ ਉਸ ਦੀ ਫਵਾਰ ਤੋਂ ਰੱਜਦੀ ਏ।

ਕਾਲੇ ਬੱਦਲ ਨੇ ਕੇਸ ਮੇਰੇ ਰੰਗਣੇ ਦੇ,
ਛਾਇਆ ਨੂਰ ਦੀ ਹੈ ਇਹ ਮੇਰੀ ਜ਼ਿੰਦਗੀ ਤੇ।
ਬਾਰਸ਼ ਆ ਗਈ ਜੀ, ਬਾਰਸ਼ ਆ ਗਈ ਹਾਂ।

ਮੇਰੇ ਸਾਗਰ 'ਚੋਂ ਉੱਠ ਨੇ ਸੁਪਨ ਵੱਸਦੇ,
ਕਰੇ ਨਾਚ ਕੁਟੀਆ, ਉਪਬਨ ਹੱਸਦੇ!
ਆਵੋ, ਆਵੋ, ਨੀ ਸਹੇਲੀਓ! ਘਰ ਛੱਡ ਕੇ,
ਉੱਠੋ ਉੱਠੋ ਨੀ ਸਿਆਣੀਓਂ ਦਰ ਛੱਡ ਕੇ।
ਤੁਰੋ ਲੈ ਤੁਰਨੀ ਆਪਣੀ ਆਪਣੀ,
ਇਸ ਬਾਰਸ਼ ਵਿਚ ਤਾਰਨ ਕਸ਼ਤੀ।
ਦਰ ਕੋਟ ਪਹਾੜਾਂ ਤੋਂ ਲੰਘ ਜਾਵੋ,
ਗੀਤਾਂ ਸੰਗ ਦੁਨੀਆ ਰੰਗ ਜਾਵੋ।
ਮੇਰੇ ਅੰਦਰ ਬਾਹਰ ਉਮੀਦਾਂ ਵਿਚ,
ਜਿੰਦ ਪਾ ਗਈ ਜੀ, ਜਿੰਦ ਪਾ ਗਈ ਹਾਂ!
ਬਾਰਸ਼ ਆ ਗਈ ਜੀ, ਬਾਰਸ਼ ਆ ਗਈ ਹਾਂ!

# ਮੌਜ

ਮੌਜ, ਕੀ ਆਖਾਂ ਤੂੰ ਤੜਪੇਂ ਕਿਸ ਤਰ੍ਹਾਂ,
ਪੈਰਾਂ ਹੇਠਾਂ ਮਘਦੇ ਕੋਲੇ ਜਿਸ ਤਰ੍ਹਾਂ ।
ਦੌੜਦੀ ਜਾਵੇਂ ਦੁੜੰਗੇ ਮਾਰਦੀ,
ਅਪਣੀ ਲੈ ਵਿਚ ਡੋਬਦੀ, ਕੁਝ ਤਾਰਦੀ ।
ਕਿਸੇ ਦੇ ਦਿਲ ਦਾ ਤਰਜਮਾ ਕਰਦੀ ਹੈਂ ਤੂੰ ?
ਬੋਲ, ਕਿਸ ਮੰਜ਼ਲ ਲਈ ਮਰਦੀ ਹੈਂ ਤੂੰ ?
ਤੂੰ ਗਈ ਪਾਣੀ ਦੇ ਗੁੰਝਲ ਖੋਲ੍ਹਦੀ,
"ਜ਼ਿੰਦਗਾਨੀ ! ਜ਼ਿੰਦਗਾਨੀ !" ਬੋਲਦੀ ।

ਜ਼ਿੰਦਗੀ ਚਲਦਾ ਹੋਇਆ ਦਰਿਆ ਹੈ ਉਹ,
ਰੁਕ ਨਹੀਂ ਸਕਦਾ ਕਦੀ ਸੁਪਨੇ 'ਚ ਜੋ;
ਚਲਦੇ ਇਸ ਦਰਿਆ 'ਚ ਮੈਂ ਵੀ ਮੌਜ ਹਾਂ,
ਅਪਣੇ ਪੱਲੇ ਵਿਚ ਲੁਕਾਈ ਕੁਲ ਜਹਾਨ ।
ਫ਼ੌਜ ਹੈ ਤੜਪਾਂ ਦੀ ਮੇਰੀ ਜ਼ਿੰਦਗੀ,
ਤੜਪ ਤੋਂ ਬਿਨ ਲਾਸ਼ ਹੈ ਹਰ ਆਦਮੀ ।
ਮੇਰੀ ਕੋਈ ਆਖ਼ਰੀ ਮੰਜ਼ਲ ਨਹੀਂ,
ਮੇਰੇ ਰਾਹ ਮੀਲਾਂ ਤੇ ਗੱਡੀ ਸਿੱਲ ਨਹੀਂ ।
ਪੱਲਾ ਗਰਦਾਬਾਂ 'ਚ ਅੜ ਸਕਦਾ ਨਹੀਂ,
ਦੌੜ ਕੇ ਸੰਸਾਰ ਫੜ ਸਕਦਾ ਨਹੀਂ ।
ਮੈਂ ਭੀ ਕਰ ਜਾਂਦਾ ਹਾਂ ਲੱਖਾਂ ਦਿਲ ਹਰੇ,
ਮੈਂ ਅਮਿੱਟ ਇਕ ਮੌਜ ਹਾਂ, ਇਕ ਮੌਜ ਹਾਂ ।

# ਦੀਵਿਆਂ ਵਾਲੇ ਦਾ ਗੀਤ

ਦੀਵੇ ਰੰਗ ਰੰਗੀਲੇ ਮੇਰੇ,
ਘੁੱਪ ਹਨੇਰ ਗਵਾਵਣ ਵਾਲੇ,
ਇਹ ਭੀ ਇਕ ਇਕ ਲੈਂਦੇ ਜਾਣਾ !

ਮੈਲ ਦੇ ਮਾਰੇ, ਉਮਰ ਪੁਰਾਣੇ,
ਰੂੜੀ ਦੇ ਵਿਚ ਬਾਹਰ ਟਿਕਾਣੇ,
ਥਾਂ ਉਨ੍ਹਾਂ ਦੀ ਨਵੇਂ ਜਗਾਣਾ,
ਇਹ ਭੀ ਇਕ ਇਕ ਲੈਂਦੇ ਜਾਣਾ !

ਮੁਫ਼ਤ ਵਿਕੇਂਦਾ ਚਾਨਣ ਵਾਲਾ,
ਲੈਂਦੇ ਜਾਓ ਨੂਰ ਦਾ ਪਿਆਲਾ ।
ਮੈਨੂੰ ਨਸ਼ਾ ਨਾ ਆਊ ਤਦ ਤਕ,
ਜਦ ਤਕ ਲੋਕ ਨਾ ਹੋਵਣ ਖੀਵੇ;
ਮੇਰੀ ਕੁਟੀਆ ਹੋਏਗੀ ਰੋਸ਼ਨ
ਲੋਕ ਜਦੋਂ ਬਾਲਣਗੇ ਦੀਵੇ,
ਅੰਨ੍ਹ-ਹਨੇਰ ਗਵਾਵਣ ਵਾਲੇ,
ਹਰ ਪੌੜੀ ਚਮਕਾਵਣ ਵਾਲੇ ।
ਦੀਵੇ ਰੰਗ ਰੰਗੀਲੇ ਮੇਰੇ,
ਇਹ ਭੀ ਇਕ ਇਕ ਲੈਂਦੇ ਜਾਣਾ !

# ਬੱਦਾ

ਬੱਦੇ ਨੂੰ ਵਰਚਾਂਦੀ ਦੇਵੀ,
ਦਿਲ ਦਾ ਦਰਦ ਲੁਟਾਂਦੀ ਦੇਵੀ,
ਸੁਣ ਸੁਣ ਕੇ ਤੇਰੀਆਂ ਪੁਰਕਾਰਾਂ,
ਗੂੰਜਣ ਦਿਲ ਦੀਆਂ ਸੁਤੀਆਂ ਤਾਰਾਂ ।

ਪ੍ਰੇਮ 'ਚ ਨਾਜ਼ਕ ਬੁਲ੍ਹ ਨੇ ਹਿਲਦੇ,
ਜ਼ਾਹਰ ਹੁੰਦੇ ਜਜ਼ਬੇ ਦਿਲ ਦੇ;
ਨੂਰ ਦੇ ਬਹਿਰ ਪਿਆਜ਼ੀ ਬੇੜੀ,
ਜਾਂ ਦਿਨ ਰਾਤ ਦਾ ਥਕਿਆ ਰਾਹੀ,
ਜ਼ਖ਼ਮੀ ਪੈਰ ਲਰਜ਼ਦਾ ਜਾਂਦਾ,
ਰਾਹ ਨੂੰ ਦਿਲ ਦਾ ਹਾਲ ਸੁਣਾਂਦਾ,
ਵਕਤ ਦੇ ਇਸ ਜੰਗਲ 'ਚੋਂ ਲੰਘਦਾ,
ਹੌਲੀ ਹੌਲੀ ਰਹਿਮਤ ਮੰਗਦਾ ।

ਦੂਰੋਂ ਸ਼ਫ਼ਕ ਦੇ ਰੱਤੇ ਸਾਏ,
ਸ਼ਾਖ਼ ਤੇ ਬੈਠੇ ਹੰਸ ਤੇ ਆਏ;
ਚੰਦ-ਸੁਰਾਹੀ ਦੇ ਵਿਚ ਆ ਕੇ
ਸੂਰਜ ਦੀ ਮਦਰਾ ਨਚਦੀ ਏ ।

ਹਿਲਦੇ ਬੁਲ੍ਹ ਲਿਆਵਣ ਯਾਦਾਂ,
ਪ੍ਰੇਮ-ਪੰਘੂੜੇ ਨਿੱਘੀਆਂ ਗੋਦਾਂ !
ਮੈਂ ਮੁੜ ਬੱਚਾ ਹੋਣਾ ਚਾਹਵਾਂ !
ਬੱਚੇ ਵਾਂਗੂ ਰੋਣਾ ਚਾਹਵਾਂ !

ਬੱਚੇ ਨੂੰ ਵਰਚਾਵਣ ਖ਼ਾਤਰ,
ਮੈਨੂੰ ਚੁੱਪ ਕਰਾਵਣ ਖ਼ਾਤਰ,
ਮਾਂ ਇਕ ਛੇੜੇ ਫੇਰ ਕਹਾਣੀ,
"ਇਕ ਸੀ ਰਾਜਾ, ਇਕ ਸੀ ਰਾਣੀ !"

# ਜੀਵਨ

ਜੀਵਨ ਹੈ ਰੋਣਾ ਤੇ ਹੱਸਣਾ,
ਮਾਰ ਪਲਾਕੀ ਕਾਲ ਤੇ ਚੜ੍ਹਨਾ,
ਡਿਗਣਾ ਫੇਰ ਉਸੇ ਵਲ ਨੱਸਣਾ—
ਜੀਵਨ ਹੈ ਰੋਣਾ ਤੇ ਹੱਸਣਾ ।

ਅੰਧਕਾਰ-ਖਿੰਘਰਾਂ ਸੰਗ ਖਹਿਣਾ,
ਦੁਖ-ਸੁਖ ਦੇ ਨਰਕਾਂ ਵਿਚ ਪੈਣਾ;
ਦਿਲ-ਸਾਗਰ 'ਚੋਂ ਉਠਦੇ ਰਹਿਣਾ,
ਲੁੱਛ ਲੁੱਛ ਨੈਣ-ਗਗਨ 'ਚੋਂ ਵੱਸਣਾ—
ਜੀਵਨ ਹੈ ਰੋਣਾ ਤੇ ਹੱਸਣਾ ।

ਕਦੇ ਕਿਸੇ ਨੂੰ ਦਿਲ ਦੇ ਬਹਿਣਾ,
ਅੱਜ-ਕਲ੍ਹ ਦੇ ਕੋਲ੍ਹ ਵਿਚ ਪੈਣਾ,
ਵਿਸਮਾਦੀ ਮੌਜਾਂ ਵਿਚ ਵਹਿਣਾ,
ਜਿਗਰ ਦੇ ਛਾਲੇ ਅਰਸ਼ ਨੂੰ ਦੱਸਣਾ—
ਜੀਵਨ ਹੈ ਰੋਣਾ ਤੇ ਹੱਸਣਾ ।

ਕੁਦਰਤ ਨਾਲ ਬਖੇੜੇ ਕਰਨਾ,
ਫੇਰ ਜੋ ਆਇ ਸਿਰ ਤੇ ਜਰਨਾ;

ਜੀਵਨ ਹੈ ਜਿੱਤਣਾ ਤੇ ਹਰਨਾ,
ਪਲ ਵਿਚ ਜੀਣਾ, ਪਲ ਵਿਚ ਮਰਨਾ ।
ਬਰ ਕਰ ਉਂਗਲਾਂ ਕਹੇ ਲੁਕਾਈ :
"ਔਹ ਜਾਂਦਾ ਹੈ ਨਵਾਂ ਸੁਦਾਈ !"
ਸੌ-ਰੰਗੀ ਮਸਤੀ ਵਿਚ ਰਹਿਣਾ ।
ਹੋਣੀ ਨਾਲ ਵੀ ਤੋੜੇ ਕੱਸਣਾ—
ਜੀਵਨ ਹੈ ਰੋਣਾ ਤੇ ਹੱਸਣਾ ।

# ਕ਼ਫ਼ਨ

ਬੇਤੜਪ ਬਿਜਲੀਆਂ ਦੇ ਨੂਰ ਤੋਂ ਹੈ ਰਾਤ ਭੀ ਦਿਨ,
ਭੀੜ ਦੇ ਸ਼ੋਰ ਤੋਂ ਪਰ ਤੰਗ ਹੈ ਸ਼ੀਸ਼ੇ ਦਾ ਬਜ਼ਾਰ।
ਸੈਂਕੜੇ ਰਾਹੀ ਤੇ ਮਜ਼ਦੂਰ ਨੇ ਮੰਦੇ ਤੋਂ ਉਦਾਸ;
ਮੁੜਦੇ ਜਾਂਦੇ ਨੇ ਭਰੀ ਛਾਬੜੀ-ਵਾਲੇ ਖ਼ਾਮੋਸ਼।
ਪਰ ਬੜੀ ਤੇਜ਼ੀ 'ਚ ਇਕ ਚੀਰ ਕੇ ਲੋਕਾਂ ਨੂੰ ਬਜ਼ੁਰਗ,
ਢੂੰਡਦਾ ਫਿਰਦਾ ਏ ਹਰ ਹੱਟ ਤੇ ਜਰਮਨ ਦਾ ਖ਼ਿਜ਼ਾਬ।
ਧੁੰਦਲੇ ਨੈਣਾਂ 'ਚ ਲਈ ਸੋਹਣੀ ਕੁੜੀ ਦੀ ਤਸਵੀਰ,
ਜਿਸ ਨੂੰ ਕਲ੍ਹ ਵੇਖ ਕੇ ਸ਼ਾਦੀ ਦੇ ਲਈ ਆਇਆ ਏ।
ਖੋਜਦਾ ਫਿਰਦਾ ਏ ਦੌਲਤ ਦਾ ਬੁੜ੍ਹਾਪਾ ਜੀਵਨ,
ਯਾ ਬੁੜ੍ਹਾਪੇ ਦੇ ਲਈ ਕੂਲਾ ਕਫ਼ਨ, ਜ਼ਿੰਦਾ ਕਫ਼ਨ।
ਅਪਣੀ ਛੋਟੀ ਨੂੰ ਅਜੇ ਕਲ੍ਹ ਵਿਦਾ ਕੀਤਾ ਏ,
ਕਲ੍ਹ ਲੈ ਆਇਗਾ ਇਕ ਓਸ ਦੀ ਹਮ-ਉਮਰ ਕੁੜੀ।
ਅਪਣੀ ਅਫ਼ੀਮ ਤੇ ਦੌਲਤ ਦੀ ਜਵਾਨੀ ਦੇ ਲਈ।
ਮਰਦੇ ਦਮ ਤਕ ਹੈ ਹਕੀਮਾਂ ਦਾ ਸਹਾਰਾ ਦਿਲ ਨੂੰ!
ਕਿਉਂ ਨਾ ਹਰ ਬੇਵਾ ਤੁਰੇ ਹੁਸਨ-ਫ਼ਰੋਸ਼ੀ ਦੇ ਲਈ
ਜਦ ਕਿ ਹਰ ਉਮਰ ਕਵਾਰੀ ਦੇ ਲਈ ਹੈ ਬੇਤਾਬ?
ਕਲ੍ਹ ਇਕ ਸਾਲੂ ਕਫ਼ਨ ਹੋਸੀ ਜਵਾਨੀ ਦੇ ਲਈ,
ਕਲ੍ਹ ਮਾਂ ਬਾਪ ਹੀ ਪਾ ਦੇਣਗੇ ਚਾਂਦੀ ਦਾ ਕਫ਼ਨ!

ਕਾਸ਼ ਬੱਚੀ, ਕਿ ਤੇਰੇ ਹੱਥ 'ਚ ਹੁੰਦੀ ਤਲਵਾਰ !
ਮੌਤ ਹੀ ਠੀਕ ਹੈ ਜੇ ਦਿਲ ਦੀ ਕਦਰ ਕੋਈ ਨਹੀਂ ।
ਕਲ੍ਹ ਲੈ ਆਇਗਾ ਦੌਲਤ ਦਾ ਬੁੜ੍ਹਾਪਾ ਜੀਵਨ,
ਲਾਸ਼ ਅਪਣੀ ਲਈ ਕੂਲਾ ਕਫ਼ਨ, ਛਿੰਦਾ ਕਫ਼ਨ,
ਅਜ ਬਾਜ਼ਾਰ 'ਚ ਜੋ ਪੁਛਦਾ ਹੈ ਜਰਮਨ ਦਾ ਖ਼ਿਤਾਬ !

# ਕ੍ਰਿਸ਼ਨਾ ਦੇ ਆਉਣ ਤੇ

17-10-55

ਤੂੰ ਜਦ ਆਈ ਇਸ ਵਾਰ,
ਮੇਰੇ ਸੁੰਨ-ਦੀਪ ਵਿਚ ਆਈ
ਰਹਿਮਤ ਭਰੀ ਬਹਾਰ—
ਤੂੰ ਜਦ ਆਈ ਇਸ ਵਾਰ ।

ਅੱਤ ਗਰਮੀ ਵਿਚ ਜਿਵੇਂ ਅਚਾਨਕ
ਆਏ ਮਧੁਰ ਸਮੀਰ;
ਜਿਉਂ ਤੈਮੂਰ ਦੀ ਸੁਪਨੇ ਅੰਦਰ
ਜਾਗ ਪਈ ਤਕਦੀਰ ।
ਮੌਨ ਪਏ ਮੇਰੇ ਦਿਲ ਕਾਰਨ,
ਜੀਵਨ-ਅਹਿਲਿਆ-ਸਿਲ ਕਾਰਨ,
ਲੈ ਕੇ ਮੁਕਤੀ ਛੁਹ ਪੈਰਾਂ ਵਿਚ
ਆਏ ਰਾਮ ਅਵਤਾਰ
ਤੂੰ ਇੰਜ ਆਈ ਇਸ ਵਾਰ ।

ਅੰਧਕਾਰ-ਸਾਗਰ ਵਿਚ ਮੇਰਾ
ਮਨ ਫੜਿਆ ਸੰਸਾਰ,
ਦੰਦ-ਜਾਲ ਦੀ ਪੀੜਾ ਅੰਦਰ
ਕੀਤੀ ਓਸ ਪੁਕਾਰ ।

ਕਰਨ ਲਈ ਉਪਕਾਰ,
ਚਾਨਣ ਵਿਸ਼ਨੂੰ ਹੋ ਮੁੜ ਆਇਆ
ਸੰਧਿਆ-ਗਰੜ ਸਵਾਰ
ਤੂੰ ਇੰਜ ਆਈ ਇਸ ਵਾਰ ।

ਅਰੀਮ ਹੈਰਾਨੀ ਸਿਰ ਤੇ ਛਾਈ,
ਪੀਤੀ ਜਿਵੇਂ ਅਲੱਸਤ ਸਚਾਈ;
ਤੇਰੀ ਖਾਮੋਸ਼ੀ ਤੋਂ ਗੂੰਜੀ ਮੇਰੀ ਮੋਨ ਸਤਾਰ ।
ਪੈਰ ਤੇਰੇ ਨੂੰ ਤਰਸੇ ਮੇਰੀ ਹਸਤੀ ਹਿੱਕ ਉਭਾਰ ।
ਸੁੰਦਰਤਾ ਦਾ ਅੰਮ੍ਰਿਤ ਲੈ ਕੇ ਆਈ ਜੋਤ-ਖ਼ੁਦਾ
ਇਕ ਮੇਰੀ ਪੁਤਲੀ ਵਿਚ ਹੋਏ ਸਭ ਨਾਨਾ-ਪਰਕਾਰ,
ਤੂੰ ਜਦ ਆਈ ਇਸ ਵਾਰ ।

ਪਿਆਰ ਹੈ ਰੂਹ ਅਸਲੇ ਦਾ ਬਾਨੀ
ਖ਼ਾਕ, ਅਕਾਸ਼, ਹਵਾ, ਅੱਗ, ਪਾਣੀ ।
ਇਸ ਦੀ ਇਕ ਮੁਸਕਾਨ ਜਵਾਨੀ,
ਇਕ ਅਦਾ ਲਹਿਰਾਂ ਦੀ ਰਵਾਨੀ ।
ਪਿਆਰ-ਕਿਰਨ ਸਾਗਰ ਉਮਡਾਏ,
ਪਾਤਾਲਾਂ ਦੇ ਫੁੱਲ ਖਿੜਾਏ ।
ਦਾਂਟੇ ਨੂੰ ਇਸ ਦੀ ਗੁੰਮ ਛਾਇਆ,
ਖ਼ਾਕ ਤੋਂ ਅਸਲੇ ਤੀਕ ਪੁਚਾਇਆ ।
ਪਿਆਰ ਹੈ ਨੂਹ-ਜੀਵਨ ਦੀ ਬੇੜੀ,
ਮਹਾਂ ਪਰਲੋ ਤੋਂ ਬਾਦ ਬਚੇਗੀ—
ਇਹੋ ਮੇਰੇ ਜੀਵਨ ਅੰਦਰ ਤੈਨੂੰ ਰਿਹਾ ਖਿਲਾਰ ।

ਪਿਆਰ ਤੇ ਹੋਵਣ ਜ਼ੁਲਮ ਹਜ਼ਾਰਾਂ,
ਹੋਈਆਂ ਹੈਨ ਉਜਾੜ ਬਹਾਰਾਂ !
ਜੋ ਹੋਇਆ ਬੇਦਾਰ,
ਦੇਖ ਕੇ ਆਪਾ-ਧਾਪੀ 'ਹੁਣ' ਦੀ
ਜੋ ਹੋਇਆ ਹੁਸ਼ਿਆਰ.
ਜਿਸ ਦਾ ਜਾਗ ਪਿਆ ਦਿਲ ਪਹਿਲਾਂ
ਉਹ 'ਕਲਕੀ-ਅਵਤਾਰ'
''ਕਾਸ਼ ! ਕਿ ਸਭ ਤੋਂ ਪਹਿਲਾਂ ਮੇਰਾ
''ਦਿਲ ਹੋਵੇ ਬੇਦਾਰ !
''ਹੇ ! ਮੇਰੇ ਜੀਵਨਕਾਰ,''
ਦਿਲ ਮੇਰੇ 'ਚੋਂ ਏਹੋ ਉੱਠੀ
ਹਲਕੀ ਜਹੀ ਪੁਕਾਰ,
ਤੂੰ ਜਦ ਆਈ ਇਸ ਵਾਰ।

# ਨਾਚ

[ਉਦੈ ਸ਼ੰਕਰ ਦੇ ਇਕ ਨਾਚ ਤੇ]

ਇਕ ਨੂਰ ਅਰਸ਼ ਨੂੰ ਜਾਏ !

ਲਹਿਰ ਲਹਿਰ ਕੇ ਦਿਲ ਧਰਤੀ ਤੋਂ
ਗਗਨਾਂ ਤੇ ਛਾ ਜਾਏ,
ਅੰਦਰ ਦੀ ਹਰ ਸੁੰਨਤਾਈ ਵਿਚ
ਜੀਵਨ-ਜੋਤ ਜਗਾਏ—
ਇਕ ਨੂਰ ਅਰਸ਼ ਨੂੰ ਜਾਏ !

ਸੁਰਤੀ ਤੇ ਜਾਦੂ ਦੀ ਬਾਰਸ਼
ਪੈਰਾਂ ਦੀ ਝਣਕਾਰ,
ਇਸ ਤੋਂ ਅੱਤ ਗਹਿਰਾਈਆਂ ਅੰਦਰ
ਗੂੰਜ ਪਏ ਕੋਈ ਤਾਰ;
ਫੁੱਟ ਨਿਕਲਣ ਸੋਮੇ-ਹਮਦਰਦੀ
ਹੋਣ ਲਈ ਕੁਰਬਾਨ;
ਪਿਘਲ ਤੁਰੇ ਹੀਰੇ ਦਾ ਸੀਨਾ,
ਪਰਬਤ ਭੰਗੜੇ ਪਾਣ;

ਇਕ ਇਕ ਅੰਗ 'ਚੋਂ ਛਲਕੇ ਮਸਤੀ
ਧੁਰ ਦਰਗਾਹ ਤਕ ਛਾਏ—
ਇਕ ਨੂਰ ਅਰਸ਼ ਨੂੰ ਜਾਏ !

ਹਰ ਸੂਖਮ ਹਰਕਤ ਦੇ ਨਾਲ,
ਸਚ-ਖੰਡ ਦੇ ਖੜਕਣ ਘੜਿਆਲ,
ਤਾਰਾਗਣ ਵਿਚ ਛਣਕੇ ਚਾਨਣ
ਹਰ ਘੁੰਗਰੂ 'ਚੋਂ ਨਿਕਲ ਕਮਾਲ ।
ਖ਼ੂਬ ਹੈ ਇਸ ਸ਼ਕਤੀ ਦਾ ਖੇਲੁ !
ਇਹ ਹੈ ਜੋਤ ਅਗੰਮ ਦਾ ਤੇਲ ।
ਜੇ ਨਾ ਫ਼ਰਸ਼ ਤੋਂ ਅਰਸ਼ ਨੂੰ ਜਾਂਦਾ;
ਵਿਸ਼ਵ-ਨੂਰ ਦੀਵਾ ਬੁਝ ਜਾਂਦਾ;
ਇਹ ਜੀਵਨ-ਨਾਦ ਵਜਾਏ—
ਇਕ ਨੂਰ ਅਰਸ਼ ਨੂੰ ਜਾਏ !

## ਉੱਠ ਦੁਨੀਆ ਨੂੰ ਉਲਟਾ ਦੇ

ਉੱਠ ਦੁਨੀਆ ਨੂੰ ਉਲਟਾ ਦੇ !

ਧਰਤੀ ਦੀ ਕੁਟੀਆ ਦਾ ਦੀਵਾ ਸਦੀਆਂ ਤੋਂ ਗੁੱਲ ਹੋਇਆ,
ਤੇਲ ਬਥੇਰਾ ਹੈ ਇਸ ਅੰਦਰ ਤੂੰ ਉੱਠ ਜੋਤ ਜਗਾ ਦੇ,
ਵਰਤਮਾਨ ਦੀ ਸ਼ੀਸ਼ਾ-ਗਰੀ ਦੇ ਨੈਣਾਂ ਨੂੰ ਚੁੰਧਿਆ ਦੇ—
ਉੱਠ ਦੁਨੀਆ ਨੂੰ ਉਲਟਾ ਦੇ !

ਤੂੰ ਹੈਂ ਧੜਕਣ ਭੁਚਾਲਾਂ ਦੀ, ਬਿਜਲੀ ਦਾ ਪੈ ਜਾਣਾ,
ਨਰਕੀ ਭੈ ਦੇ ਤੁਖ਼ਮ ਉਡਾ ਦੇ ਪਹਿਨ ਮਜੀਠੀ ਬਾਣਾ !
ਸ਼ੇਰਾਂ ਨੂੰ ਗ਼ਸ਼ ਪਾਏ ਤੇਰੀ ਅਣਖੀ ਗਰਜ, ਜਵਾਨਾ;
ਧਰਤ ਅਕਾਸ਼ ਦੇ ਥੰਮ ਹਿਲਾਵੇ ਇਕ ਨਾਹਰਾ ਮਸਤਾਨਾ।
ਤੇਰੀ ਇਕ ਠੋਕਰ ਨਵ-ਜੀਵਨ ਹੈ ਸੁਰਜੀਵ ਕਿਸਾਨਾ,
ਸਾਰੀ ਧਰਤੀ ਪੂੰਜੀ ਤੇਰੀ ਸਾਰਾ ਜਗਤ ਜਗਾ ਦੇ—
ਉੱਠ ਦੁਨੀਆ ਨੂੰ ਉਲਟਾ ਦੇ !

ਕੀ ਪਰਵਾਹ ਜੇ ਦਿਸ ਰਹੇ ਨੇ ਸਭ ਬਰਬਾਦ ਨਜ਼ਾਰੇ,
ਕੀ ਪਰਵਾਹ ਜੇ ਅਗਨ-ਕੁੰਡ ਹਨ ਸਾਰੇ ਸਬਜ਼ ਕਿਆਰੇ,

ਰਣ-ਭੂਮੀ ਦੀ ਧੂੜ ਨੇ ਕੀਤਾ ਬੇਸ਼ਕ ਅਰਸ਼ ਹਨੇਰਾ,
ਨਵੇਂ ਸਵੇਰੇ ਘੜ ਸਕਦਾ ਹੈ ਤੇਰਾ ਅਮਲ-ਚਿਤੇਰਾ।
ਤੂੰ ਆ ਸਕਦਾ ਹੈਂ ਖ਼ੁਸ਼ਕੀ ਵਿਚ ਫੁੱਲਾਂ ਦੇ ਹੜ ਬਣ ਕੇ,
ਵਲਵਲਿਆਂ ਦੇ ਬੀਜ ਦਿਲਾਂ ਵਿਚ ਮੌਲਣਗੇ ਜੜ੍ਹ ਬਣ ਕੇ,
ਇਸ ਮੰਡੀ ਦੇ ਫੂਸ-ਘਰਾਂ ਨੂੰ ਫੂਕ ਮੁਆਤੇ ਲਾ ਦੇ—
ਉੱਠ ਦੁਨੀਆ ਨੂੰ ਉਲਟਾ ਦੇ!

ਜੀਵਨ-ਕਾਰ ਸ਼ਹੀਦਾਂ ਕੋਲੋਂ ਪੀ ਜਾ ਮਸਤ ਪਿਆਲਾ;
ਪੀ ਲੈ ਕੁਰਬਾਨੀ ਦੀ ਮਦਰਾ, ਡੁਲ੍ਹ ਡੁਲ੍ਹ ਪੈਂਦਾ ਹਾਲਾ!
ਬਣ ਜਾ ਆਪ ਸ਼ਰਾਬ, ਸ਼ਰਾਬੀ, ਪਾਣੀ-ਰੂਪ-ਜਵਾਲਾ;
ਇਸ ਦੁਨੀਆ ਵਿਚ ਹਰ ਪਿਆਸੇ ਦਾ ਭਰ ਦੇ ਜੀਵਨ-ਪਿਆਲਾ!
ਅਪਣਾ ਆਪ ਲੁਟਾ ਦੇ, ਸਭ ਨੂੰ ਅਪਣਾ ਦਰਦ ਪਿਆ ਦੇ,
ਰਾਹਾਂ ਦੇ ਪੇਚਾਂ 'ਚੋਂ ਅਪਣੇ ਪੰਧ ਨਵੇਂ ਦਮਕਾ ਦੇ—
ਉੱਠ ਦੁਨੀਆ ਨੂੰ ਉਲਟਾ ਦੇ!

ਨਵੇਂ ਨਵੇਂ ਯੁਗ ਧਰਤੀ ਤੇਰੀ ਲੋਚਣ ਆਵਣ ਤਾਈਂ,
ਤੇਰਾ 'ਕਰਮ' ਉਜਾਲੇ ਲੈ ਕੇ ਪਹੁੰਚੇਗਾ ਸਭ ਥਾਈਂ।
ਦੇ ਕੇ ਅਪਣਾ ਸੀਸ ਬਚਾ ਲੈ ਲਖਾਂ ਸੀਸ ਨਿਮਾਣੇ,
ਫਾਂਸੀ ਨੂੰ ਮਨਸੂਰ ਕੀ ਜਾਣੇ, ਲਾਟਾਂ ਨੂੰ ਪਰਵਾਨੇ;
ਨਰਕਾਂ ਨੂੰ ਪਲਟਾ ਦੇ—
ਉੱਠ ਦੁਨੀਆ ਨੂੰ ਉਲਟਾ ਦੇ!

ਤੂੰ ਤੁਰ ਅਪਣੇ ਹੀ ਪੰਧਾਂ ਤੇ ਅਪਣੇ ਨੈਣ ਵਿਛਾ ਕੇ,
ਲਹਿਰਾਂ ਨੂੰ ਹੀ ਸਮਝ ਲੈ ਬੇੜੀ ਅਪਣੇ ਸਾਗਰ ਆ ਕੇ।

ਰਾਤ ਦਿਨਾਂ ਦੇ ਇਸ ਚੱਕਰ ਵਿਚ ਪਰੀਵਰਤਨ ਹੋ ਜਾਏ,
ਇਕ ਹੰਝੂ ਤੇਰਾ ਹਰ ਕਾਲੇ ਪਾਣੀ ਨੂੰ ਲਿਸ਼ਕਾਏ !
ਆਪਣੇ ਹੀ ਸਾਗਰ ਵਿਚ ਜੀਵਨ-ਦੀਪ ਅਨੂਪ ਬਣਾ ਦੇ—
ਉੱਠ ਦੁਨੀਆ ਨੂੰ ਉਲਟਾ ਦੇ !

ਤੇਰੇ ਆਤਮ-ਸੁਪਨ 'ਚੋਂ ਨਿਕਲਣ ਅੰਬਰ-ਆਸ-ਕਿਨਾਰੇ,
ਖ਼ੂਨ ਤੇਰੇ ਚੋਂ ਸੂਰਜ ਨਿਕਲਣ, ਨੈਣਾਂ 'ਚੋਂ ਚੰਦ ਤਾਰੇ !
ਇਸ ਪਾਰ, ਉਸ ਪਾਰ ਤੋਂ ਜਾ ਕੇ ਦਿਲ ਦਾ ਦਰਦ ਵਧਾ ਦੇ—
ਤਾਕਤ ਤੋਂ ਜੋ ਮੇਲ ਨਾ ਹੋਇਆ ਮਿਹਨਤ ਨਾਲ ਕਰਾ ਦੇ—
ਉੱਠ ਦੁਨੀਆ ਨੂੰ ਉਲਟਾ ਦੇ ! 18 10/55

# ਦੀਵਾ ਜਗੇ ਦਿਨ ਰਾਤ

ਸਾਜਨ, ਦੀਵਾ ਜਗੇ ਦਿਨ ਰਾਤ !

ਰਾਤ ਗਈ, ਰਵੀ ਸਾਜ਼ ਵਜਾਏ,
ਨਾਚ ਕਰੇ ਪਰਭਾਤ ;
ਪਰ ਆਈ ਮਨ-ਦੇਸ਼ 'ਚ ਮੇਰੇ
ਕਾਲੀ ਬੋਲੀ ਰਾਤ—
ਬੱਤੀ ਬੁਝੀ, ਜਗੀ ਇਕ ਬੱਤੀ,
ਯਾਦ ਤੇਰੀ ਦੀ ਦਾਤ—
ਸਾਜਨ, ਦੀਵਾ ਜਗੇ ਦਿਨ ਰਾਤ !

ਦੀਪਕ-ਆਸ 'ਚ ਬਲੀਆਂ ਹੱਡੀਆਂ
ਤੱਕ ਅਰਸ਼ਾਂ ਵਲ ਬਾਹਾਂ ਅੱਡੀਆਂ,
ਰਸਤਾ ਤੱਕਦੀ ਰਹੀ ਮੈਂ ਤੇਰਾ
ਪਾ ਪਾ ਜੀਵਨ-ਤੇਲ ।
ਵਾਹ ! ਵਾਹ ! ਇਸ਼ਕ ਦੇ ਖੇਲ !
ਲੰਘ ਗਈ ਅਤ ਕੜਕਦੀ ਸਰਦੀ,
ਦੌੜ ਗਈ ਬਰਸਾਤ—
ਸਾਜਨ, ਦੀਵਾ ਜਗੇ ਦਿਨ ਰਾਤ !

ਇਸ ਦੀ ਨਿਮ੍ਹੀ ਲੋ ਵਿਚ ਦੇਖਾਂ
ਕਰ ਕਰ ਤੇਰਾ ਧਿਆਨ,
ਨੱਚਦੇ ਸਾਏ ਲੰਘਦੇ ਜਾਵਣ
ਕੀ ਜਾਣਾ ਅਨਜਾਣ,
ਕੀ ਹੈ ਜੀਵਨ ਉਜਲਾ ਧੋਖਾ
ਜਾਂ ਸਾਇਆਂ ਦੀ ਖੇਡ ?
ਜਾਂ ਮੈਂ ਤੇਰਾ ਰੂਪ ਹਾਂ ਪਿਆਰੇ
ਸਿੱਧੀ ਕਰ ਦੇ ਟੇਢ!
ਜਾਂ ਦਸ ਤੇਰੇ ਆਉਣ ਦੀ ਆਊ
ਕਦ ਜੀਵਨ-ਪਰਭਾਤ ?
ਸਾਜਨ, ਦੀਵਾ ਜਗੇ ਦਿਨ ਰਾਤ !

19-10-55

# ਉੱਡ ਚਲੀਏ

ਉੱਡ ਚੱਲੀਏ ਅਸਮਾਨੀਂ, ਰਾਣੀ !

ਅਮਰ-ਤੜਪ ਦੇ ਪਰ ਲਾ ਦਿਲ ਨੂੰ,
ਚੀਰ ਕੇ ਏਸ ਫ਼ਜ਼ਾ ਬੇਦਿਲ ਨੂੰ,
ਨੀਲੇ ਨੀਲੇ ਰਾਹਾਂ ਥਾਣੀ,
ਉੱਡ ਚਲੀਏ ਅਸਮਾਨੀਂ, ਰਾਣੀ ।

ਚਲ ਜ਼ਾੜਾਂ-ਰੰਗੀ ਦੁਨੀਆ ਵਿਚ,
ਧੁਰ-ਫ਼ਸਲਾਂ ਦੇ ਪੁੰਜ ਸਾਇਆਂ ਵਿਚ,
ਜੋਬਨ-ਦਿਵਸ, ਹੁਸਨ-ਸ਼ਾਮਾਂ ਵਿਚ
ਪ੍ਰੇਮ ਦੀ ਸਾਡੇ – ਹੋ ਦੀਵਾਨਾ–
ਪਿਆਰ ਭੀ ਗਾਏ ਅਮਰ ਕਹਾਣੀ–
ਉੱਡ ਚਲੀਏ ਅਸਮਾਨੀਂ ਰਾਣੀ !

ਅਰਸ਼ਾਂ ਵਿਚ ਆਖੇ ਇਕ ਤਾਰਾ
ਕਰ ਕੇ ਮੋਹਣੀ-ਰੂਪ ਇਸ਼ਾਰਾ :–
''ਕਦਰ ਸਮੇਂ ਦੀ ਬਾਦ ਸਮੇਂ ਤੋਂ,
''ਦੂਰ ਨਾ ਰੱਖ ਕੰਨ ਨਾਦ-ਸਮੇਂ ਤੋਂ,
''ਖ਼ਾਲੀ ਜਗ੍ਹਾ ਹੈ ਆ ਜਾ, ਪਿਆਰੇ ।

ਪਲਕਾਂ ਨਾਲ ਕਿਹਾ ਫਿਰ ਤਾਰੇ:
"ਮੁੜ ਮੁੜ ਕਦ ਆਉਂਦੀ ਹੈ ਜਵਾਨੀ ?"
'ਕੀ ਹੋਇਐ' ਤੇ ਫੇਰ ਕੇ ਪਾਣੀ—
ਉੱਡ ਚਲੀਏ ਅਸਮਾਨੀਂ, ਰਾਣੀ !

ਹੰਝੂ ! ਉਹ ਲੰਘ ਗਿਆ ਜ਼ਮਾਨਾ,
ਚੰਗਾ ਹੈ ਹੁਣ ਆਹ ਬਣ ਜਾਣਾ ।
ਸਾਗਰ ਦੇ ਕਤਰੇ, ਹੁਸ਼ਿਆਰ !
ਉੱਡਣਾ ਹੈ ਬਣ ਪਵਨ-ਬੁਖ਼ਾਰ,
ਅਕਲਾਂ ਦੀ ਸਰਹੱਦ ਤੋਂ ਬਾਹਰ,
ਜੋਤਸ਼-ਚੀਨੀ-ਕੰਧ ਤੋਂ ਪਾਰ,
ਸੂਰਜ ਦੀ ਲੰਘ ਰੱਤੀ-ਗ਼ਾਰ
ਹੋ ਆਪੇ ਵਿਚ ਅੰਤਰ-ਧਿਆਨ,
ਨੂਰਾਂ ਵਿਚ ਕਰੀਏ ਇਸ਼ਨਾਨ ।
ਉੱਡਣਾ ਧਰਮ, ਨਹੀਂ ਕੋਈ ਹਾਨੀ—
ਉੱਡ ਚਲੀਏ ਅਸਮਾਨੀਂ, ਰਾਣੀ !

ਆ, ਬ੍ਰਹਿਮੰਡ ਦੀਆਂ ਤਾਰਾਂ ਵਿਚ
ਪਿਆਰ ਦੇ ਨਗ਼ਮੇ ਹੋ ਲੁਕ ਜਾਈਏ ।
ਕੀ ਜਾਣੇ ਦੁਨੀਆ ਦੀਵਾਨੀ ?
ਉੱਡ ਚਲੀਏ ਅਸਮਾਨੀਂ, ਰਾਣੀ !

# ਅਨਹਦ ਨਾਚ ਨਚਾਓ

ਬੇਹਰਕਤ ਤਨ, ਬੇਹਰਕਤ ਮਨ ;
ਇਸ ਖ਼ਾਮੋਸ਼ ਜਗਤ ਵਿਚ, ਸਾਜਨ,
ਤਾਂਡਵ ਨ੍ਰਿਤ ਬਣ ਆਓ,
ਅਨਹਦ ਨਾਚ ਨਚਾਓ !

ਛਾਈ ਘੋਰ ਉਦਾਸੀ ;
ਦਿਲ ਪਿਆਸਾ, ਰੂਹ ਪਿਆਸੀ ।
ਪਿਆਸ ਹੀ ਪਿਆਸ ਬੁਝਾਏ ਕਦ ਤਕ
ਮ੍ਰਿਗ-ਜਲ ! ਜਲ ਹੋ ਜਾਓ,
ਅਨਹਦ, ਨਾਚ ਨਚਾਓ !

ਬੇਸੁਧ ਹਨ ਕਿਉਂ ਸਾਜ਼ ਤੂਫ਼ਾਨੀ ?
ਗੁੰਮ ਗਏ ਕਿਉਂ ਗੀਤ-ਜ਼ਵਾਨੀ ?
ਖੋਜ ਲਿਆ ਦੁਖ-ਸੁਖ ਦਾ ਕੋਨਾ ਕੋਨਾ,
ਦੇਖ ਲਿਆ ਨੈਣਾਂ ਦਾ ਹਾਸਾ ਰੋਣਾ ।
ਤੱਕੀਆਂ ਹਨ ਅੰਦਰ ਦੀਆਂ ਗੁੰਮ ਸੁੰਮ ਖੂੰਜਾਂ ,
ਤਨ-ਜੰਗਲ ਵਿਚ ਨਜ਼ਰ ਨਾ ਆਈਆਂ ਗੂੰਜਾਂ ।

ਯਾਦ, ਸੁਰਤ ਨੇ ਅਨਹਦ ਅੰਬਰ ਫੋਲੇ,
ਗੀਤ ਗਏ ਐਸੇ ਕਿ ਮੁੜ ਨਹੀਂ ਬੋਲੇ !
ਕਿਸ ਬੇਨਾਵੇਂ ਦੇਸ 'ਚ ਜਾ ਏ ਪਾਗਲ ?
ਖ਼ਬਰੇ ਲਿਪਟ ਗਏ ਕਿਸ ਸੋਹਣੀ ਦੇ ਗਲ ?
ਕੌਣ ਕਹੇ ਮੇਰੇ ਗੀਤਾਂ ਕੀ ਚਾਹਿਆ ?
ਜੋਤਸ਼-ਪਹੁੰਚ ਤੋਂ ਓਹਲੇ ਜਗਤ ਵਸਾਇਆ
ਆਸ਼ਾ-ਦੀਪ ਬੁਝਣ ਤੋਂ ਪਹਿਲਾਂ
ਮੇਰੇ ਗੀਤ ਮਿਲਾਓ
ਜਾਂ 'ਰਾਜਨ', ਇਸ ਖ਼ਾਕ 'ਚ ਗੀਤ ਉਗਾਓ,
ਅਨਹਦ ਨਾਚ ਨਚਾਓ !

# ਸਾਗਰ ਕਿ ਪਿਆਲੀ ?

ਤੈਨੂੰ ਸਾਗਰ ਕਹਾਂ ਕਿ ਪਿਆਲੀ ?

ਖ਼ਿਆਲ ਤੇਰੇ ਨੇ ਜੀਵਨ ਭਰਿਆ
ਝੋਲੀ ਨਜ਼ਰ ਦੀ ਖ਼ਾਲੀ--
ਤੈਨੂੰ ਸਾਗਰ ਕਹਾਂ ਕਿ ਪਿਆਲੀ ?

ਤੈਨੂੰ ਮੌਤ ਕਹਾਂ ਕਿ ਜੀਵਨ ?
ਝੌਲੇ ਸਾਏ ਕਿ ਪਰੀਵਰਤਨ ?
ਕਦੀ ਕਦੀ ਤੂੰ ਕੁਝ ਨਾ ਜਾਪੇਂ,
ਕਦੀ ਕਦੀ ਤੂੰ ਸਭ ਕੁਝ;
ਕਦੇ ਤੂੰ ਖੇਤੀ ਆਸ ਦੀ ਜਾਪੇਂ,
ਕਦੇ ਤੂੰ ਬਾਗ਼ ਖ਼ਿਆਲੀ—
ਤੈਨੂੰ ਸਾਗਰ ਕਹਾਂ ਕਿ ਪਿਆਲੀ ?

# ਪਿੱਪਲ ਦੀਆਂ ਛਾਵਾਂ

ਸਈਓ ਨੀ ! ਢਲ ਚਲੀਆਂ ਪਿੱਪਲ ਦੀਆਂ ਛਾਵਾਂ !

ਆਵੇ ਕੌਲ 'ਕਰਾਰਾਂ ਵਾਲਾ
ਮੈਂ ਕੀ ਸਗਨ ਮਨਾਵਾਂ ?
ਸਈਓ ਨੀ, ਢਲ ਚਲੀਆਂ ਪਿੱਪਲ ਦੀਆਂ ਛਾਵਾਂ !

ਪਲ ਵਿਚ ਦੇਸ ਪਰਾਇਆ ਹੋਸੀ
ਖੇਡ-ਖਿਲਾਰਾਂ ਵਾਲਾ;
ਨਾ ਖੇਡਾਂ, ਨਾ ਗਲੀਆਂ ਰਹਿਸਨ,
ਨਾ ਗੁਡੀਆਂ ਦੀਆਂ ਮਾਵਾਂ !
ਸਈਓ ਨੀ, ਢਲ ਚਲੀਆਂ ਪਿੱਪਲ ਦੀਆਂ ਛਾਵਾਂ !

ਲੁਕ ਜਾਇਗਾ ਟਿਮਕਦਾ ਦੀਵਾ
ਧੁੰਦ-ਗ਼ੁਬਾਰਾਂ ਓਹਲੇ ;
ਅਗਲੇ ਰਾਹ ਵਿਚ ਕੋਈ ਨਾ ਦਿਸਦਾ
ਮੰਜ਼ਲ ਦਾ ਪਰਛਾਵਾਂ !
ਚਲੋ ਨੀ, ਢਲ ਚਲੀਆਂ ਪਿੱਪਲ ਦੀਆਂ ਛਾਵਾਂ !

ਚੰਦ-ਕਰਮਾਂ ਦੀ ਨਜ਼ਰ ਨਾ ਆਏ
ਦੂਰ ਕਿਤੇ ਰੁਸ਼ਨਾਈ;
ਅਪਣੀ ਖੇਡ ਨਾ ਬੰਦ ਕਰੇ ਕਿਉਂ
ਸਾਡੀ ਖੇਡ ਮੁਕਾਈ ?
ਬੁਝਦਾ ਦੇਖ ਕੇ ਆਲ ਦੁਆਲਾ
ਕੀ ਰੋਵਾਂ ? ਕੀ ਗਾਵਾਂ ?
ਆਵੋ ਨੀ ! ਫਲ ਚਲੀਆਂ ਪਿੱਪਲ ਦੀਆਂ ਛਾਵਾਂ !
ਸਈਓ ਨੀ !... ... ... ... ... ... ...

# ਬੇੜੀ

( ਸੌਨਿਟ )

ਤੜਪ ਨਾ, ਰਾਤ ਤੋਂ ਪਹਿਲਾਂ ਪਹੁੰਚ ਹੀ ਜਾਏਗੀ,
ਤੁਰੀ ਜੋ ਜਾਂਦੀ ਏ ਗ਼ਮ ਦੀ ਸਿਕਲ ਦੁਪਹਿਰ ਅੰਦਰ;
ਪਹੁੰਚ ਹੀ ਜਾਏਗੀ ਉਜਲੇ ਦਮਾਂ ਦੇ ਸ਼ਹਿਰ ਅੰਦਰ।
ਕੋਈ ਉਮੀਦ ਸੁਆਗਤ ਤੇਰੇ ਨੂੰ ਆਏਗੀ।
ਚਮਕ ਰਹੇ ਨੇ ਕਲਸ ਦੇਖ ਉਸ ਕਿਨਾਰੇ ਤੇ,
ਮੇਰੇ ਖ਼ਿਆਲ ਕਿਨਾਰੇ ਤੋਂ ਕੋਈ ਦੂਰ ਨਹੀਂ;
ਸ਼ੁਕਰ ਕਿ ਅਮਲ ਥਕਾਵਟ ਤੋਂ ਚੂਰ ਚੂਰ ਨਹੀਂ !
ਲਵਾਂਗਾ ਦਮ ਮੈਂ ਪਹੁੰਚ ਕੇ ਉਸੇ ਸਿਤਾਰੇ ਤੇ।

ਸਭ ਅਪਣੀ ਰਾਣੀ ਦੇ ਸਿਰ ਤੋਂ ਲੁਟਾ ਦਿਆਂਗਾ ਮੈਂ
ਜੋ ਗੀਤ ਭਰ ਕੇ ਲਿਆਂਦੇ ਨੇ ਉਮਰ-ਨੌਕਾ ਵਿਚ;
ਜੋ ਰੂਹ ਬਚਾਉਂਦੇ ਰਹੇ ਅੰਧਕਾਰ-ਦਰਿਆ ਵਿਚ,
ਜ਼ਬਾਨ ਅਪਣੀ ਤੋਂ ਸਾਰੇ ਸੁਣਾ ਦਿਆਂਗਾ ਮੈਂ।
ਕੋਈ ਵੀ ਗੀਤ ਜੇ ਉਸ ਨੂੰ ਪਸੰਦ ਆ ਜਾਏ,
ਯੁਗਾਂ ਦੀ ਕਾਰ ਮੇਰੀ ਨੂੰ ਅਨੰਦ ਆ ਜਾਏ !

# ਮੁਰਲੀ

ਨਾ ਰਖ ਮੁਰਲੀ ਮੇਰੀ ਮੌਨ !

ਤੇਰੇ ਨਾਚ-ਭਵਨ ਵਿਚ, ਪਿਆਰੇ,
ਸਾਜ਼ ਵਜਾਏ ਕੌਣ ?
ਨਾ ਰਖ ਮੁਰਲੀ ਮੇਰੀ ਮੌਨ !

ਪ੍ਰੀਤਮ, ਅਪਣੇ ਉਪਬਨ ਅੰਦਰ
ਛਾਵਣ ਦੇ ਰਾਗਾਂ ਦਾ ਅੰਬਰ ;
ਹੋ ਜਾਏ ਮੁਰਲੀ-ਸੁਰ ਚਾਨਣ,
ਲਘੂ-ਅਪਾਰ ਪਏ ਸਭ ਮਾਨਣ ;
ਅੰਧਕਾਰ-ਦੈਂਤਾਂ ਦੇ ਸਨਮੁਖ
ਝੁਕੇ ਨਾ ਆਤਮ-ਧੌਣ ।
ਹੇ ਸੁਰਕਾਰ, ਫੂਕ ਸੁਰ ਐਸੀ
ਗਾਏ ਤੇਰੇ ਗਾਉਣ–
ਨਾ ਰਖ ਮੁਰਲੀ ਮੇਰੀ ਮੌਨ !

# ਦੀਵਾ

ਇਕ ਰੋਸ਼ਨੀ ਖ਼ੁਦਾਈ, ਇਕ ਰੋਸ਼ਨੀ ਤਬਾਹੀ;
ਦੋਹਾਂ ਦੀ ਮਿਲ ਕੇ ਜੋਤੀ ਬੱਤੀ ਮੇਰੀ 'ਚ ਆਈ।
ਮੁੜ ਮੁੜ ਜਗਾ ਰਿਹਾ ਏ, ਮੁੜ ਮੁੜ ਮੈਂ ਬੁਝ ਰਿਹਾ ਹਾਂ:
ਉਹ ਵੀ ਹੈ ਕੁਝ ਸੁਦਾਈ, ਮੈਂ ਵੀ ਹਾਂ ਕੁਝ ਸੁਦਾਈ।
ਜਗਦਾ ਹੀ ਛੱਡ ਮੈਨੂੰ ਉਹ ਤੁਰ ਗਏ ਨੇ ਰਾਤੀਂ;
ਬਰਬਾਦ ਹੋ ਗਈ ਏ ਨੈਣਾਂ ਦੀ ਬਾਦਸ਼ਾਹੀ!
ਇਕ ਪਲ 'ਚ ਸੱਦ ਲੈਣਾ, ਇਕ ਛਿਨ 'ਚ ਮੋੜ ਦੇਣਾ,
ਇਹ ਅਜੀਬ ਜ਼ਿੰਦਗੀ ਏ ਕਿ ਨਾ ਕੈਦ ਨਾ ਰਿਹਾਈ!
ਅਪਣੇ ਹੀ ਰੌਲਿਆਂ ਵਿਚ ਇਕ ਚੀਜ਼ ਭੁਲ ਗਿਆ ਹਾਂ,
ਇਹ ਵੀ ਖ਼ਬਰ ਨਹੀਂ ਏ ਰਸਤਾ ਹਾਂ ਜਾਂ ਕਿ ਰਾਹੀ!
ਸਾਗਰ ਦੁਖਾਂ ਦੇ ਕੰਢੇ ਧਰ ਦੇ ਲਿਜਾ ਕੇ ਮੈਨੂੰ,
ਹੋ ਜਾਏ ਅਤ ਭਿਆਨਕ ਲਹਿਰਾਂ 'ਚ ਰੋਸ਼ਨਾਈ।
ਕਰ ਆਤਮਾ ਤੇ ਬਾਰਸ਼ ਜੋਤੀ ਦੇ ਤਾਰਿਆਂ ਦੀ,
ਮਦਰਾ ਅਨੰਦ ਵਾਲੇ, ਭਰ ਦੇ ਮੇਰੀ ਸੁਰਾਹੀ।
ਸਾਗਰ 'ਚ ਮੇਲ ਲੈ ਤੂੰ ਇਸ ਲਾਟ ਦੀ ਨਦੀ ਨੂੰ,

ਇਸ ਲੋ-ਕਲੀ ਦੀ ਰਾਖੀ ਕਦ ਤਕ ਕਰੇ ਜੁਦਾਈ ?
ਜਗਿਆ ਹਾਂ ਮਹਿਫ਼ਲਾਂ ਵਿਚ, ਬਲਿਆ ਹਾਂ ਰਸਤਿਆਂ ਤੇ
ਰਾਹ ਵਿਚ ਮੇਰੇ ਕਿਸੇ ਨੇ ਜੋਤੀ ਨਹੀਂ ਜਗਾਈ !
ਦਿਲ ਤੜਪਦਾ ਹੈ ਉਸ ਨੂੰ, ਦਿਲ ਲੋਚਦਾ ਹੈ ਉਸ ਨੂੰ,
ਐਸੀ ਹਵਾ ਕਿ ਹੁਣ ਤਕ ਜੋ ਤੂੰ ਨਹੀਂ ਵਗਾਈ ।

# ਬੱਦਲ

ਬੱਦਲ, ਹੌਲੀ ਹੌਲੀ ਚੱਲ ।

ਖੇਤ ਖੜੇ ਨੇ ਕਦ ਤੋਂ ਮੇਰੇ
ਰਸਤਾ ਤੇਰਾ ਮੱਲ—
ਬੱਦਲ, ਹੌਲੀ ਹੌਲੀ ਚੱਲ ।

ਇਕ ਵਾਰੀ ਤਾਂ ਪਿਆਸ ਬੁਝਾ ਦੇ,
ਮੌਲਣ ਸਭ ਕੁਮਲਾਏ ਬੂਟੇ,
ਜੋ ਚੁੱਕੀ ਮੂੰਹ ਦੇਖ ਰਹੇ ਨੇ
ਉਮਰ ਤੋਂ ਤੇਰੇ ਵੱਲ—
ਬੱਦਲ, ਹੌਲੀ ਹੌਲੀ ਚੱਲ ।

ਇਕ ਪਲ ਦਾ ਕੀ ਆਉਣਾ ਜਾਣਾ,
ਜਲ ਥਲ ਕਰ ਜਾ ਖ਼ੁਸ਼ਕ ਜ਼ਮਾਨਾ ,
ਯੁਗਾਂ ਯੁਗਾਂ ਤੋਂ ਕਹਿਣੀ ਚਾਹਵਾਂ
ਸੁਣ ਜਾ ਮੇਰੀ ਗੱਲ—
ਬੱਦਲ, ਹੌਲੀ ਹੌਲੀ ਚਲ ।

# ਬੋਲੀਆਂ

ਜਗ ਮੌਤ ਹੀ ਸਮਝਿਆ ਗ਼ਾਫ਼ਲ
ਜ਼ਿੰਦਗੀ ਦੇ ਐਤਵਾਰ ਨੂੰ ।

ਕਦੇ ਲਹਿਰ ਨਾ ਜਮਾਏ ਡੇਰਾ
ਕੰਢਿਆਂ ਦੀ ਸ਼ਾਨ ਦੇਖ ਕੇ ।

ਇਹ ਵੀ ਗ਼ਮ ਸੀ ਲਹਿ ਗਿਆ ਮਗਰੋਂ;
ਖ਼ੁਸ਼ੀ ਦਾ ਖ਼ਿਆਲ ਭੁਲਿਆ ।

ਪਈ ਫੁੱਲਦੀ ਤਹਿਜ਼ੀਬ ਤੇ ਦੁਨੀਆ
ਆਇਆ ਨਹੀਂ ਵੰਡ ਖਾਵਣਾ ।

ਕੋਈ ਜਾਗੇ, ਕੋਈ ਨਾ ਜਾਗੇ,
ਕੁਕੜਾਂ ਤਾਂ ਬਾਂਗ ਦੇਵਣੀ ।

## ਕੌਣ ਆਇਆ ?

ਅਜ ਬਜ਼ਾਰਾਂ ਵਿਚ ਬੜੀ ਰੌਣਕ ਰਹੀ !
ਕੌਣ ਆਇਆ, ਅੱਜ ਬੜੀ ਰੌਣਕ ਰਹੀ ?

ਸਜ ਰਹੀ ਹੈ ਸ਼ਹਿਰ ਦੀ ਹਰ ਇਕ ਦੁਕਾਨ,
ਸਜ ਸਜਾ ਕੇ ਆ ਰਹੇ ਨੇ ਨੌਜੁਆਨ ।
ਤੂਤੀਆਂ ਦੀ ਸ਼ਾਮ ਵਿਚ ਆਇਆ ਹੈ ਕੌਣ ?
ਹਿਰਦਿਆਂ ਦੀ ਲਹਿਰ ਤੇ ਛਾਇਆ ਹੈ ਕੌਣ ?
ਕੌਣ ਆਇਆ ਰਾਤ ਹੁੰਦੀ ਦਿਨ ਗਈ ?
ਘੁੱਪ ਹਨੇਰੀ ਪਰ ਗਲੀ ਮੇਰੀ ਰਹੀ !
ਅਜ ਬਜ਼ਾਰਾਂ ਵਿਚ ਬੜੀ ਰੌਣਕ ਰਹੀ !
ਕੌਣ ਆਇਆ, ਅਜ ਬੜੀ ਰੌਣਕ ਰਹੀ ?

ਰਾਤ ਰੰਗੀ ਸਾੜ੍ਹੀਆਂ ਦੇ ਰੰਗ ਨੇ,
ਹਾਸਿਆਂ ਨੂੰ ਅੱਜ ਅੰਬਰ ਤੰਗ ਨੇ ।
ਵਾਜਿਆਂ ਦੇ ਨੂਰ ਵਿਚ ਆਇਆ ਹੈ ਕੌਣ ?
ਤਾਰਿਆਂ ਦੀ ਜੋਤ ਨੇ ਪਾਇਆ ਹੈ ਕੌਣ ?
ਹਰ ਨਜ਼ਰ ਵਿਚ ਹੈ ਅਚੰਭਾ ਰੋਸ਼ਨੀ ।

ਅੱਜ ਬਜ਼ਾਰਾਂ ਵਿਚ ਬੜੀ ਰੌਣਕ ਰਹੀ !
ਪਰ ਹਨੇਰੀ ਅੱਤ ਗਲੀ ਮੇਰੀ ਰਹੀ !

ਠੋਕਰਾਂ ਖਾਂਦਾ ਹਾਂ ਆਉਂਦਾ ਘਰ ਨਹੀਂ,
ਕੋਈ ਸਹਿ-ਦੀਵੇ ਦੇ ਖੁਲ੍ਹਾ ਦਰ ਨਹੀਂ ।
ਅਤ ਜੁਆਨੀ ਪਰ ਭਿਆਨਕ ਰਾਤ ਦਿਨ,
ਰਹਿ ਗਈ ਕਿਸ ਸੋਚ ਤੇ ਤੇਰੀ ਕਿਰਨ ?
ਫ਼ੇਰ ਤੇਰੇ ਤਾਰਿਆਂ ਦੀ ਕਰ ਨਿਗਾਹ,
ਦੀਵਿਆਂ ਵਾਲੇ ਗਲੀ ਮੇਰੀ ਵੀ ਆ !
ਕਿਉਂ ਗਲੀ ਮੇਰੀ ਸਦਾ ਕਾਲੀ ਰਹੇ ?
ਕਿਉਂ ਮੇਰੀ ਪਿਆਲੀ ਸਦਾ ਖ਼ਾਲੀ ਰਹੇ ?
ਕਿਉਂ ਚੁਰਾ ਕੇ ਨਜ਼ਰ ਲੰਘ ਜਾਏ ਊਸ਼ਾ ?
ਕਿਉਂ ਬਚਾਏ ਅਪਣੇ ਪੱਲੇ ਨੂੰ ਹਵਾ ?
ਰੌਣਕਾਂ ਵਾਲੇ ਗਲੀ ਮੇਰੀ ਵੀ ਆ !
ਅੰਤ ਕਰ ਇਸ ਰਾਤ-ਜੀਵਨ ਦਾ ਕਦੀ—
ਅਜ ਬਜ਼ਾਰਾਂ ਵਿਚ ਬੜੀ ਰੌਣਕ ਰਹੀ !

# ਕੌਂਵਲ ਪੱਤੇ

ਨੀਲੇ ਨੀਲੇ ਪਾਣੀਆਂ ਦੇ ਡੂੰਘੇ ਡੂੰਘੇ ਸਾਏ,
ਹੁਣ ਕੋਈ ਆਏ !
ਝੀਲ ਕਿਨਾਰੇ ਹੁਣ ਕੋਈ ਆਏ !
ਨਿਘੀਆਂ ਨਿਘੀਆਂ ਅੰਤਮ ਰਿਸ਼ਮਾਂ,
ਗੂੜ੍ਹੀਆਂ ਸ਼ਾਮਾਂ,
ਫੁਲ-ਕਲੀਆਂ ਨੇ ਰੰਗ ਵਟਾਏ,
ਹੁਣ ਕੋਈ ਆਏ !
ਨੀਲਮ ਰੰਗੀਆਂ ਸੌ ਲਹਿਰਾਂ ਤੇ
ਕੌਂਵਲ ਦੇ ਪੱਤੇ
ਦੇਖ ਕੇ ਏਧਰ ਉਧਰ ਤਰਦੇ
ਦਿਲ ਚਾਹੁੰਦਾ ਹੈ ਜੁਗਨੂੰ ਬਣ ਕੇ
ਦੀਪ ਜਗਾਏ !
ਝੀਲ ਕਿਨਾਰੇ ਹੁਣ ਕੋਈ ਆਏ !
ਹਲਕੀਆਂ ਹਲਕੀਆਂ ਚੰਦ-ਰਿਸ਼ਮਾਂ ਵਿਚ ਕੌਂਵਲ ਦੇ ਪੱਤੇ,
ਜੀਵਨ ਸੁਪਨੇ ।
ਕਿਸ ਦੇ ਪੈਰ ਨੇ ਨੀਲਮ-ਫ਼ਰਸ਼ ਤੇ ਰਾਤ ਨੂੰ ਜਗਦੇ,
ਦੁਖ ਹਰਦੇ ਦੁਖੀਆ ਰਗ ਰਗ ਦੇ ?

ਕੋਈ ਦਿਲ ਵਿਚ ਦਰਦ, ਕੋਈ ਪਰ ਯਾਦ ਜਗਾਏ !
ਹੁਣ ਕੋਈ ਆਏ !
ਨੀਲੇ ਨੀਲੇ ਪਾਣੀਆਂ ਦੇ ਡੂੰਘੇ ਡੂੰਘੇ ਸਾਏ !

ਝੀਲ ਕਿਨਾਰੇ ਹੁਣ ਕੋਈ ਆਏ !
ਝੀਲ ਮੇਰੀ ਵਿਚ ਕੰਵਲ ਨਾ ਤਰਦੇ,
ਡੁਬ ਡੁਬ ਮਰਦੇ ।
ਝੀਲ ਮੇਰੀ ਦਾ ਅੰਤ ਨਾ ਆਏ,
ਦਿਲ ਗੁੰਮ ਜਾਏ ।
ਸੁਰਮੇ ਰੰਗੀਆਂ ਮੌਜਾਂ ਅੰਦਰ
ਗ਼ਰਕ ਗਿਆ ਘਰ !
ਗੈਬੀ ਹੱਥ ਮੁਹਾਣਾ ਕੋਈ ਆਣ ਤਰਾਏ,
ਹੁਣ ਕੋਈ ਆਏ !

ਸੂਰਜ ਦਾ ਜਿਸ ਦੀਪ ਬੁਝਾਇਆ,
ਉਸ ਦਾ ਸਾਇਆ,
ਆਣ ਕੇ ਮੇਰੀ ਜੋਤ ਜਗਾਏ,
ਹੁਣ ਕੋਈ ਆਏ !
ਝੀਲ ਕਿਨਾਰੇ ਹੁਣ ਕੋਈ ਆਏ !

# ਗੀਤ ਨਾ ਗਾਏ

ਜੋ ਗਾਣੇ ਸਨ ਗੀਤ ਨਾ ਗਾਏ

ਯਾਦ ਤੇਰੀ ਵਿਚ ਨੀਂਦ ਤਾਂ ਆਈ
ਜੋ ਆਉਣੇ ਸਨ ਸੁਪਨ ਨਾ ਆਏ—
ਜੋ ਗਾਣੇ ਸਨ ਗੀਤ ਨਾ ਗਾਏ !

ਦੂਰ ਮੇਰੀ ਮੰਜ਼ਲ ਦਾ ਦੀਵਾ
ਕਿਸ ਪੱਲੇ ਨੇ ਆਣ ਬੁਝਾਇਆ ?
ਪੈ ਗਏ ਪਰਦੇ, ਲੁਕ ਗਏ ਰਸਤੇ,
ਆਸ-ਨਗਰ ਦੇ ਡੁਬ ਗਏ ਤਾਰੇ ;
ਗੀਤ ਬੇਹੋਸ਼ ਹਲਕ ਵਿਚ ਹੋਏ
ਜੋ ਸਨ ਆਮ ਖ਼ਲਕ ਵਿਚ ਹੋਏ ;
ਇਸ ਧੁੱਪ-ਛਾਂ ਦਾ ਅੰਤ ਨਾ ਆਏ !
ਜੋ ਗਾਣੇ ਸਨ ਗੀਤ ਨਾ ਗਾਏ !

ਤੁਰਿਆ ਵਿਖਮ ਹਨੇਰਾਂ ਅੰਦਰ,
ਲੱਖ ਸਮਿਆਂ ਦੇ ਫੇਰਾਂ ਅੰਦਰ;
ਰਾਹ ਵਿਚ ਕੁਝ ਭੁੱਲਿਆ, ਕੁਝ ਗਾਇਆ,
ਸੁਰ ਮੇਰੀ ਲਖ ਰੂਪ ਵਟਾਏ ;
ਦਿਲ-ਜੋਤੀ ਆਖੇ ਪਰ, ਹਾਏ !
ਜੋ ਗਾਣੇ ਸਨ ਗੀਤ ਨਾ ਗਾਏ !

# ਤਰੱਕੀ

ਤਰੱਕੀ ਕੁਝ ਨਹੀਂ ਹੋਈ।
ਭਿਆਨਕ ਅਕਲ ਦੇ ਨਿਸ ਦਿਨ ਹਨੇਰੇ ਵਧਦੇ ਜਾਂਦੇ ਨੇ;
ਨਵੇਂ ਗੁੰਝਲ, ਨਵੇਂ ਫੰਦੇ ਪਏ ਜੀਵਨ ਤੇ ਛਾਂਦੇ ਨੇ।
ਲੁਟੇਰੇ ਬਦਲ ਕੇ ਆਏ ਨੇ ਹੁਣ ਪਹਿਲੇ ਲਬਾਸ ਅਪਣੇ।
ਕਲਮ ਦੀ ਸ਼ਕਲ ਵਿਚ ਰਖਦੇ ਨੇ ਹੁਣ ਤਲਵਾਰ ਪਾਸ ਅਪਣੇ।
ਕਦੀ ਲੁੱਟਾਂ ਉਜਾੜਾਂ ਵਿਚ, ਕਦੀ ਲੁੱਟਾਂ ਬਜ਼ਾਰਾਂ ਵਿਚ,
ਕਤਲ ਕਰਦੇ ਨੇ ਦਿਨ ਵੇਲੇ ਕਦੀ ਕਰਦੇ ਰਹੇ ਰਾਤੀਂ।
ਤਰੱਕੀ ਕੁਝ ਨਹੀਂ ਹੋਈ।

ਫਰੇਬਾਂ ਦੇ ਕਿਲੇ ਵਾਲੇ ਅਜੇ ਬੋਲਣ ਨਹੀਂ ਦੇਂਦੇ,
ਇਹ ਹਥਿਆਰਾਂ ਦੇ-ਬੰਦੇ ਮਿਲ ਕੇ ਦੁਖ ਫੋਲਣ ਨਹੀਂ ਦੇਂਦੇ
ਨਵੇਂ ਨਾਦਰ, ਨਵੇਂ ਜਾਫਰ ਨਜ਼ਰ ਆਉਂਦੇ ਨੇ ਹਰ ਪਾਸੇ;
ਫ਼ਕੀਰੀ ਵੀ ਵਟਾ ਆਈ ਨਵੇਂ ਖਪਰ, ਨਵੇਂ ਕਾਸੇ।
ਨਵੇਂ ਦੀਵੇ ਜਗੇ ਹਨ ਪਰ ਅਚਾਨਕ ਮੌਤ ਨੈਣਾਂ ਦੀ।
ਤਰੱਕੀ ਕੁਝ ਨਹੀਂ ਹੋਈ।

ਨਵੇਂ ਵਿਗਿਆਨ ਦੀ ਜਾਦੂਗਰੀ ਨਿਕਲੀ ਹੈ ਬਰਬਾਦੀ;
ਬਣੀ ਹੈ ਕੈਦ ਦੁਨੀਆ ਦੀ ਨਵੀਂ ਨੀਤੀ ਦੀ ਆਜ਼ਾਦੀ।
ਨਹੀਂ ਨਿਕਲੀ ਭਿਆਨਕ ਕੈਦ-ਗ਼ਮ 'ਚੋਂ ਜ਼ਿੰਦਗੀ ਹਾਲੇ;
ਹਨੇਰੇ ਵਿਚ ਅਜੇ ਤਕ ਹੈ ਸਮੇਂ ਦਾ ਆਦਮੀ ਹਾਲੇ।
ਹਜ਼ਾਰਾਂ ਰੂਪ ਬਦਲੇ ਹਨ, ਨਹੀਂ ਪਰ ਨੀਚਤਾ ਬਦਲੀ—
ਤਰੱਕੀ ਕੁਝ ਨਹੀਂ ਹੋਈ।

ਬਣੀ ਨਾ ਕੋਈ ਜ਼ਖ਼ਮੀ ਆਦਮੀਅਤ ਦੀ ਦਵਾ ਹਾਲੇ;
ਉਤਰਿਆ ਹੀ ਨਹੀਂ ਅਪਣੀ ਚਲਾਕੀ ਦਾ ਨਸ਼ਾ ਹਾਲੇ;
ਅਜੇ ਤਕ ਉਮਰ ਦੇ ਪੈਰਾਂ 'ਚ ਹਨ ਰੋਟੀ ਲਈ ਛਾਲੇ।
ਕਿਸੇ ਨੇ ਵੀ ਬਣਾਈ ਨਾ ਨਵੀਂ ਇਕ ਲਹਿਰ ਸਾਗਰ ਦੀ।
ਅਜੇ ਓਹੋ ਪੁਆੜੇ ਹਨ ਸੁਖੱਲਾ ਸਾਹ ਨਹੀਂ ਕੋਈ—
ਤਰੱਕੀ ਕੁਝ ਨਹੀਂ ਹੋਈ।

# ਹਰਾਮੀ

ਗ਼ਮ ਨਹੀਂ,
ਇਸ ਪੁਰਾਣੇ ਬੋਲ ਦਾ ਕੁਝ ਗ਼ਮ ਨਹੀਂ ।
ਇਸ ਪੁਰਾਣੇ ਬੋਲ ਵਿਚ ਅਗਨੀ ਨਹੀਂ,
ਬੁਝ ਕੇ ਹੈ ਕੋਲਾ ਜਿਹਾ ।
ਅਸਰ ਇਸ ਵਿਚ ਉਹ ਨਹੀਂ ਕਿ ਜਿਸ ਤੋਂ ਮੈਂ
ਮਾਰ ਦੇਵਾਂ ਛਾਲ ਪਾਣੀ ਵਿਚ ਕਿਤੇ ।
ਮੈਂ ਵੀ ਹੁਣ ਰਖਦਾ ਹਾਂ ਇਕ ਰੌਸ਼ਨ ਦਮਾਗ਼,
ਇਸ ਪੁਰਾਣੇ ਬੋਲ ਦਾ ਕੁਝ ਗ਼ਮ ਨਹੀਂ ।

ਅੱਜ ਤਕ ਇਤਿਹਾਸ ਦੀ ਕਾਰਾਗਰੀ
ਮਹਿਨਿਆਂ ਦੇ ਜਾਲ ਵਿਚ ਜਕੜੇ 'ਸ਼ਲੋਕ;
ਕੈਦ ਵਿਚ ਅਸ਼ਲੋਕ ਦੇ ਮਤਲਬ ਕਈ ।
'ਕਰਨ' ਦਾ ਅਸਲੀ ਪਿਤਾ ਦਸਦੇ ਨਹੀਂ ।
ਉਹ ਸ਼ਰਮ ਜਾਂਦੇ ਨੇ ਕਿਉਂ ?
ਵਰ ਤੋਂ ਹੀ ਦਸਦੇ ਨੇ ਸੂਰਜ ਦੇਵ ਦੇ ।
ਕਿੰਨਾ ਅਸਲੀਅਤ ਤੋਂ ਖਾਲੀ ਏ ਖਿਆਲ ?
ਫੇਰ ਵੀ ਏ ਕਰਨ ਹੁਣ ਤਕ ਦਾਨ-ਵੀਰ;

ਦੇਵਤਾ ਵੀ ਹੈ ਸਦਾ ।
ਠੀਕ ਹੋਵੇਗਾ ਪਿਤਾ ਬੁਜ਼ਦਿਲ ਮੇਰਾ,
ਡਰ ਗਿਆ ਹੋਸੀ ਭੂਤ ਤੋਂ,
ਗ਼ਮ ਨਹੀਂ,
ਇਸ ਪੁਰਾਣੇ ਬੋਲ ਦਾ ਕੁਝ ਗ਼ਮ ਨਹੀਂ ।

ਰਾਮ ਚੰਦਰ ਦਾ ਮਹਾਂ ਸੈਨਾਪਤੀ
ਪਵਨ-ਪੁੱਤਰ ਬਣ ਕੇ ਲੁਕ ਸਕਦਾ ਨਹੀਂ ।
ਕੌਣ ਹੈ ਸੀਤਾ ਦੀ ਮਾਂ ?
ਕੌਣ ਹੈ ਉਸ ਦਾ ਪਿਤਾ ?
ਕੀ ਪਤਾ !
ਪਰ ਹੈ ਉਹ ਦੇਵੀ ਸਦਾ ।
ਫੇਰ ਈਸਾ ਦਾ ਪਿਤਾ ਕੋਈ ਨਹੀਂ,
ਜਾਂ ਪਤਾ ਕੋਈ ਨਹੀਂ ।
ਫੇਰ ਵੀ ਅਵਤਾਰ, ਪੈਗ਼ੰਬਰ ਹੈ ਉਹ ।
ਠੀਕ ਹੋਵੇਗਾ ਪਿਤਾ ਬੁਜ਼ਦਿਲ ਮੇਰਾ
ਕਰਨ, ਈਸਾ ਦੇ ਪਿਤਾ ਦੇ ਵਾਂਗ ਹੀ
ਡਰ ਗਿਆ ਹੋਸੀ ਸਮਾਜੀ ਭੂਤ ਤੋਂ ।
ਮੈਂ ਵੀ ਹੋ ਸਕਦਾਂ ਹਾਂ ਇਸ ਦੁਨੀਆ 'ਚ ਕੁਝ
ਕਰਨ ਜਾਂ ਈਸਾ ਕਦੀ ।

ਦਿਲ 'ਚ ਬਦਲੇ ਦੀ ਅਗਨ
ਬਲ ਰਹੀ ਏ ਰਾਤ ਦਿਨ
ਜਿਸ ਤਰ੍ਹਾਂ ਜਵਾਲਾ-ਮੁਖੀ

ਧਰਤ ਦੇ ਅੰਦਰ ਕਦੀ, ਬਾਹਰ ਕਦੀ ।
ਕੌਣ ਕਹਿ ਸਕਦਾ ਹੈ ਕੀ ਕਰਨਾ ਹੈ ਮੈਂ ?
ਮੇਰੀ ਹਿੰਮਤ ਪਰ ਬਾਗ਼ਵਤ ਦੇ ਲਈ
ਤੜਪਦੀ ਏ ਰਾਤ ਦਿਨ !
ਜਾਣਦਾ ਹਾਂ ਮੈਂ ਕਿ ਅਪਣਾ ਹੀ ਕਰਮ
ਤੋੜ ਸਕਦਾ ਏ, ਬਣਾ ਸਕਦਾ ਏ ਕੁਝ
ਅਮਲ ਨੂੰ ਮੇਰੇ ਕਦੀ ।
ਉਸ ਪਿਤਾ ਦੀ ਕੰਧ ਡੱਕ ਸਕਦੀ ਨਹੀਂ,
ਨੀਚ ਕੋਈ ਜਨਮ ਤੋਂ ਹੁੰਦਾ ਨਹੀਂ ।
ਅੱਜ ਨਹੀਂ ਧੋਖੇ 'ਚ ਮੇਰੀ ਜ਼ਿੰਦਗੀ;
ਹੁਣ ਪੁਰਾਣੇ ਵਹਿਮ ਦਾ ਕੁਝ ਗ਼ਮ ਨਹੀਂ ।

# ਨੌਕਰ

ਨੀਂਦ 'ਚੋਂ ਜਾਗ ਉਠਦਾ ਹਾਂ
ਸੁਪਨ 'ਚ ਆਉਂਦੀ ਏ ਆਵਾਜ਼:
'ਇਕ ਪਾਣੀ ਦਾ ਗਿਲਾਸ।'
ਅਜੇ ਸੁੱਤਾ ਵੀ ਨਹੀਂ ਹੋ ਗਿਆ ਏ ਦਿਨ ਖ਼ਬਰੇ।
'ਇਕ ਪਾਣੀ ਦਾ ਗਿਲਾਸ'
ਵਹਿਮ ਮੇਰਾ ਹੀ ਸਹੀ,
ਨੀਂਦ ਤਾਂ ਉਡ ਜਾਂਦੀ ਏ।
ਰਾਤ ਅੱਧੀ ਨੂੰ ਜਿਵੇਂ ਪੈਂਦੀ ਏ ਕਾਤਲ ਨੂੰ ਅਵਾਜ਼,
ਧੜਕ ਜਾਂਦਾ ਏ ਜਵਾਨ,
ਉਸ ਤਰ੍ਹਾਂ ਨੀਂਦ 'ਚੋਂ ਜਾਗ ਉਠਦਾ ਹਾਂ
ਜਿਸ ਤਰ੍ਹਾਂ ਭੂਤ ਨਜ਼ਰ ਆਏ ਕਿਸੇ ਸੋਹਣੀ ਨੂੰ।

ਜਿਸ ਤਰ੍ਹਾਂ ਮੇਰਾ ਲਹੂ ਖ਼ੂਨ ਨਹੀਂ;
ਇਕ ਪਲ ਚੈਨ ਮੇਰਾ
ਸਭ ਦੇ ਸੀਨੇ 'ਚ ਹੈ ਇਕ ਸੂਲ ਜਹੀ।
ਇਸ ਤਰ੍ਹਾਂ ਮਿਲਦੀ ਏ ਰੋਟੀ ਕਿ ਗ਼ਰੀਬਾਂ ਨੂੰ ਖ਼ਰੈਤ।
ਕਦੀ ਸਿਰ-ਦਰਦ ਜੇ ਹੋਵੇ ਤਾਂ ਬਹਾਨਾ ਸਮਝਣ।

ਕਦੀ ਆ ਜਾਂਦਾ ਏ ਗੁੱਸਾ ਕਿ ਮੈਂ ਨਸ ਜਾਵਾਂ ਕਿਤੇ
ਮਾਇਆ ਤੇ ਜ਼ੇਵਰ ਲੈ ਕੇ—
ਏਸ ਚੋਰੀ ਦੇ ਲਈ ਨੀਂਦ 'ਚੋਂ ਜਾਗ ਉਠਦਾ ਹਾਂ।
ਛਲਕਦੇ ਰੇਸ਼ਮ ਦੇ ਲਬਾਸ,
ਅਕਸ ਲਹਿਰਾਂ ਤੇ ਹੈ ਨੀਲੋਫ਼ਰ ਦਾ,
ਸੰਦਲੀ ਜ਼ੁਲਫ਼ਾਂ ਦਾ ਸ਼ਿੰਗਾਰ,
ਮਖ਼ਮਲੀ ਸੀਨੇ ਦਾ ਉਭਾਰ,
ਰਾਤ ਦਿਨ ਖ਼ੁਸ਼ਬੂ ਦੀ ਬਹਾਰ
ਜਿਵੇਂ ਹਸਦੇ ਨੇ ਗੁਲਾਬ,
ਵੇਖ ਕੇ ਅਧਨੰਗੇ ਬਦਨ
ਨੀਤ ਹੁੰਦੀ ਏ ਖ਼ਰਾਬ;
ਉਹ ਸਮਝਦੇ ਹੀ ਨਹੀਂ—ਮੈਂ ਵੀ ਤਾਂ ਦਿਲ ਰਖਦਾ ਹਾਂ !
ਰਾਤ ਨੂੰ ਜਾਗ ਉਠਦਾ ਹਾਂ।
ਪੀ ਲਵਾਂ ਨੈਣਾਂ ਦੀ ਸ਼ਰਾਬ
ਜੋ ਅਜੇ ਸੁਪਨ ਦੀ ਮਧੁਸ਼ਾਲਾ 'ਚ ਢਲਦੀ ਏ ਪਈ;
ਚੁੰਮ ਲਵਾਂ ਬੁਲ੍ਹ ਕੋਈ,
ਘੁੱਟ ਲਵਾਂ ਸੀਨਾ ਕੋਈ
ਜਿਸ ਤੋਂ ਫਿਰਦੀ ਏ ਮੇਰੇ ਖ਼ੂਨ 'ਚ ਬਿਜਲੀ ਹਰਦਮ;
ਖੋਲ੍ਹ ਦਿਆਂ ਵਾਲ ਕੋਈ,
ਜਾਣ ਕੀ ਸਕਦਾ ਏ ਸੀਨੇ ਦਾ ਮੇਰੇ ਹਾਲ ਕੋਈ—
ਰਾਤ ਅੱਧੀ ਨੂੰ ਵੀ ਰੋ ਪੈਂਦਾ ਏ ਬਾਲ ਕੋਈ,
ਫੇਰ ਆਉਂਦੀ ਏ ਅਵਾਜ਼: 'ਇਕ ਪਾਣੀ ਦਾ ਗਲਾਸ !'
ਇਕ ਪਾਣੀ ਦਾ ਗਲਾਸ
ਡੋਬ ਦੇਂਦਾ ਏ ਮੇਰੇ ਆਸਰੇ ਖ਼ਾਬਾਂ ਦਾ ਜਹਾਜ਼।

ਦੇ ਦਿਆਂ ਕਿਉਂ ਨਾ ਜਵਾਬ ?
ਫੇਰ ਆਉਂਦਾ ਏ ਖ਼ਿਆਲ—
ਹੋਰ ਜ਼ੋਰਦਾਰ ਵੀ ਇਨ੍ਹਾਂ ਦੇ ਭਰਾ ਹੋਵਣਗੇ !

———

# ਨਾਚੀ

ਜਿਸਮ ਤੇਰਾ ਪਰ ਕਿਸੇ ਕਾਬਲ ਨਹੀਂ;
ਰੰਗ ਪੌਡਰ ਤੋਂ ਵੀ ਲੁਕ ਸਕਿਆ ਨਹੀਂ ।
ਤੌੜੀਆਂ ਦੇ ਸ਼ੋਰ ਵਿਚ,
ਬਿਜਲੀਆਂ ਦੇ ਨੂਰ ਵਿਚ,
ਸਾਜ਼ ਦੀ ਆਵਾਜ਼ ਦੇ ਪਰਦੇ 'ਚ ਵੀ
ਜਿਸਮ ਤੇਰਾ, ਜਿਸਮ ਲੁਕ ਸਕਿਆ ਨਹੀਂ ।

ਹੋ ਰਹੀ ਏ ਅੰਗ ਮੋੜਨ ਦੀ ਤਰੀਫ਼;
ਅੰਗ ਮੋੜਨ ਤੋਂ ਪਿਛਾਂਹ ਪਰਦੇ ਤੇ ਵੀ
ਬਣ ਰਹੇ ਨੇ ਕੁਝ ਅਜੰਤਾ ਦੇ ਖ਼ਿਆਲ ।
ਪਰ ਮੈਂ ਤੱਕਦਾ ਹੀ ਰਿਹਾ ਤੇਰਾ ਬਦਨ.
ਦਿਲ ਨੂੰ ਖਿਚ ਸਕਦਾ ਨਹੀਂ ਜੁੱਸਾ ਤੇਰਾ ।

ਹੋਲੀਆਂ ਵਿਚ ਜਿਸ ਤਰ੍ਹਾਂ
ਕੋਈ ਪੂਰਬ ਦਾ ਮਰਦ ਬਣ ਕੇ ਕੁੜੀ
ਨਚ ਰਿਹਾ ਹੈ ਮੋਚੀਆਂ ਦੇ ਸਾਹਮਣੇ
ਗਿੱਲੇ ਘਾ-ਮੰਡੀ ਦੇ ਉਸ ਮੈਦਾਨ ਵਿਚ,

ਉਸ ਤੋਂ ਵਧ ਕੁਝ ਵੀ ਨਹੀਂ ।
ਨਾਚ ਤੇਰਾ ਉਸ ਤੋਂ ਵਧ ਕੁਝ ਵੀ ਨਹੀਂ ।
ਨਾਚ ਤੇਰਾ ਕੀ ਬੁਝਾ ਸਕਦਾ ਪਿਆਸ
ਲਗ ਰਹੀ ਏ ਰਾਤ ਦਿਨ ਰਗ ਰਗ ਨੂੰ ਜੋ ?
ਨਾਚ ਤੇਰਾ ਕੀ ਬੁਝਾ ਸਕਦਾ ਅਗਨ
ਹੈ ਮੇਰੇ ਸੀਨੇ 'ਚ ਜੋ ?
ਲੈ ਕੇ ਇਹ ਆਇਆ ਸਾਂ ਇਕ ਚਸ਼ਮੇ ਤੇ ਮੈਂ ।
ਹਾਏ ! ਪਰ ਚਸ਼ਮਾ ਤੇਰਾ
ਪਿਆਸ ਨੈਣਾਂ ਦੀ ਬੁਝਾ ਸਕਿਆ ਨਹੀਂ !
ਅੱਗ ਮੇਰੀ ਨੂੰ ਲੁਕਾ ਸਕਿਆ ਨਹੀਂ;
ਆਸ ਮੇਰੀ ਤੇ ਵੀ ਛਾ ਸਕਿਆ ਨਹੀਂ ।
ਪੈਰ ਨੱਚੇ, ਅੰਗ ਨੱਚੇ ਨੇ ਤੇਰੇ,
ਮੇਰਾ ਨੱਚਿਆ ਦਿਲ ਨਹੀਂ !
ਜਿਸਮ ਤੇਰਾ ਪਰ ਕਿਸੇ ਕਾਬਲ ਨਹੀਂ;
ਰੰਗ ਤੇਰਾ, ਜਿਸਮ ਤੇਰਾ ਕੁਝ ਨਹੀਂ;
ਨਾਚ ਤੇਰਾ ਕੁਝ ਨਹੀਂ ਮੇਰੇ ਲਈ ।

# ਆਇਨ ਸਟਾਈਨ

ਆਇਨ ਸਟਾਈਨ ਆਧੁਨਿਕ ਜਰਮਨੀ ਦਾ ਸਭ ਤੋਂ ਵੱਡਾ ਸਾਇੰਸਦਾਨ ਤੇ ਫਿਲਾਸਫ਼ਰ ਮੰਨਿਆਂ ਜਾਂਦਾ ਹੈ । ਆਪਣੀਆਂ ਵਿਗਿਆਨਕ ਖੋਜਾਂ ਤੇ ਫਲਸਫੇ ਦੇ ਸਿੱਟਿਆਂ ਨੂੰ ਸੰਸਾਰ ਦੇ ਫਾਇਦੇ ਲਈ ਵਰਤੇ ਜਾਣ ਦੇ ਉਹ ਹੱਕ ਵਿੱਚ ਸੀ । ਸਰਬ-ਸਾਂਝ ਦੇ ਹੱਕ ਵਿੱਚ ਤੇ ਜੰਗਾਂ ਦੇ ਵਿਰੁਧ ਉਸ ਨੇ ਆਵਾਜ਼ ਉਠਾਈ। ਨਾਜ਼ੀ ਵਿਚਾਰ ਇਸ ਨਾਲ ਟਕਰਾਉਂਦੇ ਸਨ । ਇਸ ਲਈ ਉਸ ਨੂੰ ਦੇਸ ਛਡ ਕੇ ਅਮ੍ਰੀਕਾ ਜਾਣਾ ਪਿਆ ।

ਜਰਮਨੀ, ਹੇ ਜਰਮਨੀ; ਜਾਂਦਾ ਹਾਂ ਮੈਂ ;
ਤੇਰੇ ਰਾਹ ਤੋਂ ਆਪਣੇ ਰਾਹ ਜਾਂਦਾ ਹਾਂ ਮੈਂ ।
ਜੋ ਮੇਰੀ ਮਿਹਨਤ ਨੇ ਕੀਤਾ ਸੀ ਤਿਆਰ
ਸਾਰੀ ਦੁਨੀਆ ਦੇ ਲਈ
ਬੰਦ ਉਹ ਰਸਤਾ ਏ ਹੁਣ ਮੇਰੇ ਲਈ !
ਇਸ ਕਾਰਾਗਾਰ 'ਚੋਂ ਜਾਂਦਾ ਹਾਂ ਮੈਂ ।
ਨਾਜ਼ੀਆਂ ਦੀ ਚਾਰ-ਦੀਵਾਰੀ ਲਈ
ਮੇਰੇ ਤਜਰਬੇ, ਇਲਮ ਮੇਰਾ ਨਹੀਂ ।
ਮੈਂ ਨਹੀਂ ਰਖਦਾ ਕੋਈ ਕੰਜੂਸ ਦਿਲ,

ਮੈਂ ਨਹੀਂ ਰਖਦਾ ਕੋਈ ਮੁਰਦਾ ਦਿਮਾਗ਼ ;
ਜਾਲ ਤੋਂ ਆਜ਼ਾਦ ਰਖਦਾ ਹਾਂ ਜ਼ਮੀਰ,
ਕੌਮ ਦਾ ਇਹ ਜਾਲ,
ਜਾਂ ਮੁਲਕਾਂ ਦਾ ਜਾਲ ।
ਰੋਹਬ ਦੇ ਸਾਇਆਂ 'ਚ ਰਹਿ ਸਕਦੇ ਨਹੀਂ ਮੇਰੇ ਖਿਆਲ ।
ਇਲਮ ਮੇਰਾ ਸਾਰੀ ਦੁਨੀਆ ਦੇ ਲਈ ।
ਅਸਲੀਅਤ ਬਦਲੇ, ਸਚਾਈ ਦੇ ਲਈ ।
ਜਰਮਨੀ, ਹੇ ਜਰਮਨੀ, ਜਾਂਦਾ ਹਾਂ ਮੈਂ !

ਹਕ ਦੇ ਸੀਨੇ ਤੇ ਨਚਦੇ ਨੇ ਫ਼ਰੇਬ
ਸੈਂਕੜੇ ਖ਼ੰਜਰ ਲਈ,
ਪੱਥਰਾਂ ਤੇ ਪੈ ਰਿਹਾ ਏ ਗਰਮ ਖ਼ੂਨ
ਉਸ ਤੇ ਨਾ ਕੁਝ ਅਸਰ ਨਾ ਕੁਝ ਇਸ ਦਾ ਫਲ ।
ਰਾਖ ਵਿਚ ਇਨਸਾਫ਼ ਹੈ ਰੁਲਦਾ ਪਿਆ
ਫ਼ੌਜੀਆਂ ਦੇ ਬੂਟ ਤੇ ਬੂਟਾਂ ਦਾ ਸ਼ੋਰ
ਦਬ ਰਿਹਾ ਉਸ ਦੀ ਹਰ ਇਕ ਚੀਖ ਨੂੰ !
ਕਹਿਣ ਦੀ ਜਿਸ ਥਾਂ ਅਜ਼ਾਦੀ ਤਕ ਨਹੀਂ
ਕਲਮ ਦਾ ਸ਼੍ਰਿਸ਼ੂ-ਕਲਮ ਹੈ ਜਿਸ ਦਾ ਹੁਕਮ;
ਫੇਰ ਹੈ ਜਿਸ ਦਾ ਕਾਨੂੰਨ
ਅਪਣੀ ਮਰਜ਼ੀ,
ਅਪਣੀ ਤਾਕਤ,
ਅਪਣੀ ਤੇਗ਼;
ਸੈਂਕੜੇ ਜੀਵਨ-ਕਲਾਕਾਰਾਂ ਦੀ ਮੌਤ
ਖੇਡ ਹੈ ਜਿਸ ਦੇਸ ਵਿਚ ,

ਉਸ 'ਚ ਰਹਿਣਾ ਹੈ ਹਰਾਮ,
ਚਾਹੇ ਉਹ ਹੋਏ ਮੁਲਕ ਅਪਣਾ ਵਤਨ।
ਲਾਹਨਤ ਇਸ ਆਪਣੀ ਹਕੂਮਤ ਨੂੰ ਹਜ਼ਾਰ !
ਜਿਸ 'ਚ ਮੇਰੀ ਗੱਲ ਸੁਣ ਸਕਦੇ ਨਹੀਂ
ਜਾ ਰਿਹਾ ਹਾਂ ਉਸ ਸੁਨਹਿਰੀ ਗੁੰਝਲਾਂ ਦੇ ਦੇਸ 'ਚੋਂ।
ਜਰਮਨੀ, ਹੇ ਜਰਮਨੀ, ਜਾਂਦਾ ਹਾਂ ਮੈਂ।

ਹੁਨਰ ਹੈ ਮੇਰਾ ਵਿਕਾਸ,
ਕਰਮ ਹੈ ਮੇਰਾ ਵਿਕਾਸ ;
ਜੰਗ ਤੋਂ ਪਰ ਹੋ ਨਹੀਂ ਸਕਦੀ ਕਦੀ
ਪੂਰੀ ਇਹ ਆਸ !
ਜੰਗ ਦੁਨੀਆਂ ਦੀ ਤਬਾਹੀ ਦੇ ਲਈ;
ਫ਼ਲਸਫ਼ਾ ਮੇਰਾ ਹੈ ਪਰ
ਸਾਰੇ ਆਲਮ ਦੀ ਰਿਹਾਈ ਦੇ ਲਈ।
ਹੁਣ ਮੈਂ ਰਹਿ ਸਕਦਾ ਨਹੀਂ
ਆਤਮਾ ਦੀ ਮੌਤ ਦੇ ਬਾਜ਼ਾਰ ਵਿਚ।
ਕੀ ਹਕੂਮਤ ਅਪਣੀ, ਅਪਣੇ ਦੇਸ ਦੀ ?
ਇਸ ਤੋਂ ਬਿਹਤਰ ਜ਼ਿੰਦਗੀ ਪਰਦੇਸ ਦੀ।
ਜਰਮਨੀ, ਹੇ ਜਰਮਨੀ, ਜਾਂਦਾ ਹਾਂ ਮੈਂ !
ਤੇਰੇ ਰਾਹ ਤੋਂ ਅਪਣੇ ਰਾਹ ਜਾਂਦਾ ਹਾਂ ਮੈਂ !

## ਲਖਸ਼

ਅੰਦਰ ਹੀ ਅੰਦਰ ਕਈ ਜੀਵਨ
ਮਿਟਦੇ ਬਣਦੇ ਜਾਵਣ,
ਅੰਦਰ ਹੀ ਅੰਦਰ ਕੁਝ ਸੋਮੇ
ਸਾਗਰ ਹੋਰ ਬਣਾਵਣ।
ਸੀਨੇ 'ਚੋਂ ਇਕ ਲਾਟ ਨਿਕਲ ਕੇ
ਬ੍ਰਹਿਮੰਡ ਨਾਪਣ ਜਾਏ,
ਸੁੰਨਤਾਈ ਦੀ ਇਕ ਇਕ ਤਹਿ ਨੂੰ
ਉਲਟਾਏ ਪਲਟਾਏ।
ਤਾਰਾ-ਗਣ ਵਿਚ ਨਾਚ ਕਰਾਂ ਜਾ
ਲੈ ਅਪਣਾ ਇਕਤਾਰਾ,
ਅੰਤ ਸੁਰਾਂ ਵਿੱਚ ਜਾਗ ਪਵੇ ਇਕ
ਪਰਲੋ-ਮਥਨ ਖਿਲਾਰਾ।
ਲਖਸ਼ ਲਈ ਅਰਸ਼ਾਂ ਦੇ ਬੂਹੇ
ਤੋੜ ਤੋੜ ਲੰਘ ਜਾਵਾਂ;
ਧੁਰ-ਦਰਗਾਹ-ਖੰਡਰ ਤੇ ਅਪਣਾ
ਤਾਂਡਵ-ਨਾਚ ਵਿਖਾਵਾਂ।
ਘੋਰ ਨਰਕ ਦਾ ਅਗਨੀ-ਸਾਗਰ

ਪੀ ਜਾਵਾਂ ਇਕ ਸਾਹੇ;
ਨਜ਼ਰ ਮੇਰੀ ਦੀ ਹਰਕਤ
ਤੀਖਣ ਬਿਜਲੀ ਨੂੰ ਤੜਪਾਏ ।
ਬਾਲ ਦਿਆਂ ਕੋਨੇ ਕੋਨੇ ਵਿੱਚ
ਪਦਮ ਸੁਹਾਗ-ਚਿਤਾਵਾਂ,
ਲਖ ਸੜਦੇ ਤੂਫ਼ਾਨਾਂ ਦੇ ਮੂੰਹ
ਹੋਵਣ ਠੰਡੀਆਂ ਛਾਵਾਂ ।
ਕੰਬਣੀਆਂ ਦੇ ਹੜ ਲੈ ਦੌੜਾਂ,
ਭੁਚਾਲਾਂ ਦੀ ਧੜਕਣ;
ਇੱਕ ਇੱਕ ਸਾਹ ਮੇਰੇ ਤੋਂ ਜਗ ਦੇ
ਟਾਹਣ-ਹਿਮਾਲਾ ਕੜਕਣ ।
ਨੈਣਾਂ ਦੇ ਪਾਣੀ ਵਿਚ ਡੋਬਾਂ
ਉਜਲੇ ਉਜਲੇ ਤਾਰੇ;
ਧਰਤ ਅਕਾਸ਼ ਦਾ ਨਕਸ਼ ਮਿਟਾਵਣ
ਦਿਲ ਸ਼ਕਤੀ ਦੇ ਧਾਰੇ ।
ਸੁਪਨੇ ਅਪਣੇ ਰੱਖ ਤਲੀ ਤੇ
ਚੁੱਪਤਾ ਨੂੰ ਪੀ ਜਾਵਾਂ,
ਅਪਣੇ ਹੀ ਨਾਚਾਂ ਵਿਚ ਉਸ ਦੀ
ਹੋਣੀ ਤੇ ਜੀ ਜਾਵਾਂ ।
ਲਖਸ਼ ਲਈ ਸੰਗਲਾਖ ਸਮੇਂ ਦੇ
ਫੂਕਾਂ ਨਾਲ ਉਡਾਵਾਂ;
ਪਰੀਵਰਤਨ ਦੇ ਸ਼ੋਲ੍ਹੇ ਲੈ ਕੇ
ਵਾਯੂ-ਤੁਰਮ ਵਜਾਵਾਂ ।
ਪਤੀਆਂ 'ਚੋਂ ਲੱਖ ਅੰਬਰ ਡੇਗਾਂ,

ਸ਼ਾਖੋਂ ਖ਼ੂਨ ਫਵਾਰੇ;
ਧਰਤੀ ਦੀ ਭੁੱਬਲ ਜਾ ਸਾੜੇ
ਸੂਰਜ ਰੂਪ ਕਿਆਰੇ ।
ਜਦ ਲੈ ਜਾਏ ਕੁੰਡ-ਬਲੀ ਵਲ
ਸਿਰ ਅਪਣਾ ਦੀਵਾਨਾ,
ਉਸ ਦੀ ਠੋਕਰ ਤੇ ਆ ਲੇਟੇ
ਉਸ ਦਾ ਗੁੰਮ ਨਿਸ਼ਾਨਾ ।
ਤਸਵੀਰਾਂ ਦੀ ਦੁਨੀਆ ਅੰਦਰ
ਕੀ ਅਰਮਾਨ ਨਿਕਲਣਾ ?
ਲੱਕੜ ਦੀ ਕੁਠਿਆਲੀ ਦੇ ਵਿਚ
ਦਿਲ ਸੋਨਾ ਕੀ ਢੱਲਣਾ ?
ਕਵਿਤਾ ਵਿਚ ਆਰਾਮ ਕਰੇ ਕੀ
ਮੇਰੀ ਤਲਖ਼ ਜਵਾਨੀ ?
ਇਹ ਬੂਟਾ ਬਸ ਲੋਚ ਰਿਹਾ ਹੈ
ਤਲਵਾਰਾਂ ਦਾ ਪਾਣੀ ।
ਇਸ ਦੁਨੀਆ ਨੇ ਖ਼ੂਬ ਉਡਾਇਆ
ਅਸਲੀਅਤ ਦਾ ਹਾਸਾ;
ਲਖਸ਼ ਲਈ ਹੁਣ ਮੈਂ ਉਲਟਾਂਗਾ
ਪਰਕਿਰਤੀ ਦਾ ਪਾਸਾ ।

10/11/55

# ਅਨੋਖਾ ਖ਼ੁਦਾ

ਪੀ ਪੀ ਕੇ ਰੋਜ਼ ਖ਼ੂਨ ਪਿਆਸਾ ਰਿਹਾ ਅਜੇ
ਮਹਿੰਗਾ ਸਿਤਾਰਿਆਂ ਤੋਂ ਵੀ ਇਨਸਾਨ ਦਾ ਲਹੂ !
ਹੋਈ ਕਬੂਲ ਕੋਈ ਨਾ ਇਨਸਾਨ ਦੀ ਆਵਾਜ਼ !
ਉਹੋ ਨਰਕ ਰਿਹਾ;
ਬੇੜਾ ਮਨੁਖਤਾ ਦਾ ਗ਼ਰਕ ਸੀ, ਗ਼ਰਕ ਰਿਹਾ ।
ਕੋਈ ਆਸਰਾ ਨਹੀਂ;
ਖ਼ਲਕਤ ਦਾ ਦੁਖ ਹਰਨ ਨੂੰ ਕੋਈ ਵੀ ਖ਼ੁਦਾ ਨਹੀਂ !

ਸਦੀਆਂ ਤੋਂ ਬਾਦ ਅੱਜ ਵੀ ਬੰਦਾ ਏ ਜਾਨਵਰ !
ਖ਼ਲਕਤ ਦਾ ਲਾਲ ਸਾਫ਼ ਲਹੂ ਹੁਣ ਵੀ ਰਾਤ ਦਿਨ
ਪੀਂਦਾ ਏ ਪਰ ਪਿਆਸਾ ਏ ਸੋਨੇ ਦਾ ਇਹ ਖ਼ੁਦਾ !
ਖੱਪਰ ਪੁਜਾਰੀਆਂ ਦੇ ਨਕੋਨਕ ਭਰੇ ਪਏ,
ਚੜ੍ਹਦੀ ਏ ਰੋਜ਼ ਭੇਟ ਜੁਆਨੀ ਦੀ ਪੈਰ ਤੇ,
ਕੁਰਬਾਨ ਰੋਜ਼ ਹੁੰਦਾ ਏ ਔਰਤ ਦਾ ਜਿਸਮ ਵੀ,
ਰਖਦਾ ਏ ਬੁਲ੍ਹ ਖ਼ੁਸ਼ਕ ਹੀ ਇਹ ਚਮਕਦਾ ਖ਼ੁਦਾ !
ਸਦੀਆਂ ਤੋਂ ਬਾਦ ਕੋਈ ਤਰੱਕੀ ਨਹੀਂ ਅਜੇ ।
ਬਾਹਰ ਦਾ ਇਹ ਵਿਕਾਸ ਵੀ ਖ਼ਲਕਤ ਲਈ ਨਹੀਂ;

ਇਸ ਤੋਂ ਵਧੀ ਏ ਹੋਰ ਵੀ ਤੰਗੀ ਜਹਾਨ ਦੀ।

ਇਹ ਈਸ਼ਵਰ ਪਖੰਡ ਤੇ ਕੁਰਬਾਨੀਆਂ ਪਖੰਡ !
ਹੈ ਆਦਮੀ ਦਾ ਅਸਲ 'ਚ ਦਾਰੂ ਹੀ ਆਦਮੀ।
ਸਭ ਦੇਵਤੇ ਫਰੇਬ ਨੇ ਇਕ ਅਮਨ ਤੋਂ ਬਿਨਾਂ।
ਤਲਵਾਰ ਦਾ ਹੀ ਰਾਜ ਹੈ ਜਦ ਤਕ ਜਹਾਨ ਤੇ,
ਹਰਦਮ ਮੁਸੀਬਤਾਂ ਹੀ ਨੇ ਖ਼ਲਕਤ ਦੀ ਜਾਨ ਤੇ।
ਔਰਤ ਹੈ ਬੇਨਸੀਬ ਹੀ ਬੱਚੇ ਜਣਨ ਲਈ !
ਜਦ ਤਕ ਹੈ ਜੰਗ ਜ਼ਖ਼ਮੀ ਰਹੇਗੀ ਮਨੁੱਖਤਾ।
ਹੋਵੇਗਾ ਤਨ ਮਨੁਖ ਦਾ ਬੀਮਾਰੀਆਂ ਦਾ ਘਰ;
ਆਵੇਗੀ ਸਮਝ ਵੀ ਨਾ ਕਦੀ ਅਪਣੇ ਆਪਦੀ।
ਸਦੀਆਂ ਤੋਂ ਬਾਦ ਜੰਗ ਦਾ ਹਟਿਆ ਹਨੇਰ ਨਾ;
ਉਹੋ ਨਰਕ ਰਿਹਾ !
ਬੇੜਾ ਮਨੁੱਖਤਾ ਦਾ ਗ਼ਰਕ ਸੀ, ਗ਼ਰਕ ਰਿਹਾ !
ਜਦ ਤਕ ਹੈ ਜੰਗ-ਜਾਲ 'ਚ ਬੰਦਾ ਹੈ ਜਾਨਵਰ !

# ਕ਼ਫਨ

ਮੁਨਸ਼ੀ ਪ੍ਰੇਮ ਚੰਦ ਜੀ ਦੀ ਇਸੇ ਨਾਂ ਦੀ ਇਕ ਜਗਤ-ਪ੍ਰਸਿਧ ਕਹਾਣੀ ਹੈ। ਇਹ ਕਹਾਣੀ ਅੰਗਰੇਜ਼ੀ, ਹਿੰਦੀ, ਉਰਦੂ ਤੇ ਹੋਰ ਹਿੰਦੁਸਤਾਨੀ ਬੋਲੀਆਂ ਵਿਚ ਵੀ ਛੱਪ ਚੁਕੀ ਹੈ। ਮੈਂ ਉਸ ਦੇ ਸਭ ਤੋਂ ਚੰਗੇ ਭਾਗ ਤੋਂ ਪ੍ਰੇਰਿਤ ਹੋ ਕੇ ਇਹ ਕਵਿਤਾ ਲਿਖੀ ਹੈ । ਮੇਰਾ ਖ਼ਿਆਲ ਹੈ ਕਿ ਕਹਾਣੀ ਦਾ ਹੁਨਰ ਜਿਥੋਂ ਤਕ ਉਸ ਨੂੰ ਅਦਾ ਕਰ ਸਕਦਾ ਸੀ ਉਹ ਮੁਨਸ਼ੀ ਜੀ ਨੇ ਕਰ ਦਿਖਾਇਆ ਹੈ। ਮੈਂ ਕਹਾਣੀ ਦੀ ਰੂਹ ਨੂੰ, ਜਿਸ ਨੂੰ ਮੇਰੇ ਖ਼ਿਆਲ ਵਿਚ ਕਵਿਤਾ ਹੀ ਸਾਕਾਰ ਕਰ ਸਕਦੀ ਹੈ, ਆਪਣੀ ਸ਼ਖ਼ਸੀਅਤ ਥਾਣੀ ਪੇਸ਼ ਕੀਤਾ ਹੈ । ਸੰਖੇਪ ਕਹਾਣੀ ਇਹ ਹੈ : ਇਕ ਪਿੰਡ ਵਿਚ ਦੋ ਗ਼ਰੀਬ ਚਮਾਰ ਪਿਉ ਤੇ ਪੁਤਰ ਰਹਿੰਦੇ ਸਨ। ਪਿਉ ਦੀ ਨੂੰਹ ਤੇ ਪੁੱਤਰ ਦੀ ਪਤਨੀ ਕਿਸੇ ਬਿਮਾਰੀ ਨਾਲ ਗੁਜ਼ਰ ਜਾਂਦੀ ਹੈ। ਪਿੰਡ ਵਾਲੇ ਕਫਨ ਲੈ ਆਉਣ ਲਈ ਕੁਝ ਪੈਸੇ ਚੰਦਾ ਉਗਰਾਹ ਕੇ ਉਨ੍ਹਾਂ ਨੂੰ ਦਿੰਦੇ ਹਨ । ਰਾਹ ਵਿਚ ਉਨ੍ਹਾਂ ਦੀ ਗੱਲ ਬਾਤ ਇਸ ਤਰ੍ਹਾਂ ਦੀ ਹੈ :—

ਪਿਤਾ—

ਪੀਓ, ਸ਼ਰਾਬ ਪੀਓ ! ਹਾਂ, ਪੀਓ, ਸ਼ਰਾਬ ਪੀਓ !
ਮਰ ਗਈ ਮਰਨ ਵਾਲੀ

ਭੱਜ ਗਈ ਜਿਵੇਂ ਪਿਆਲੀ;
ਦੋ ਘੜੀ ਤੁਸੀਂ ਤਾਂ ਜੀਓ;
ਪੀਓ, ਸ਼ਰਾਬ ਪੀਓ !

ਪੁੱਤਰ—

ਮਿਲੇ ਨੇ ਪੈਸੇ ਜੋ ਇਹ ਕੁਝ ਨਵੇਂ ਕਫਨ ਦੇ ਲਈ
ਜੇ ਖਾ ਲਏ ਤਾਂ ਖ਼ਫ਼ਾ ਹੋਣਗੇ ਗਰਾਂ ਵਾਲੇ।
ਉਜਾੜ ਦੇਣਗੇ ਕੁੱਲੀ ਵੀ ਇਹ ਘਰਾਂ ਵਾਲੇ।
ਦਵਾਰ ਬੰਦ ਨਜ਼ਰ ਆਉਣਗੇ ਯਤਨ ਦੇ ਲਈ !
ਸੜੇਗੀ ਲਾਸ਼ ਵਿਚਾਰੀ ਪਈ ਕਫ਼ਨ ਦੇ ਲਈ !

ਪਿਤਾ—

ਨਾ ਲੀਰ ਜਿਸ ਨੂੰ ਮਿਲੀ ਜ਼ਿੰਦਗੀ 'ਚ ਤਨ ਦੇ ਲਈ
ਨਵੇਂ ਕਫ਼ਨ ਦੀ ਜ਼ਰੂਰਤ ਕੀ ਉਸ ਬਦਨ ਦੇ ਲਈ।
ਪੀਓ ਸ਼ਰਾਬ, ਕਰੋ ਪੂਰੀਆਂ ਹਜ਼ਮ ਨਾਲੇ,
ਕਫਨ ਦੇ ਵਾਸਤੇ ਮੁੜ ਦੇਣਗੇ ਘਰਾਂ ਵਾਲੇ।
ਤਰਸ ਰਹੀ ਏ ਉਮਰ ਪੇਟ ਭਰ ਕੇ ਰੋਟੀ ਨੂੰ,
ਅਨੰਦ ਖ਼ੂਬ ਲਵੋ ਇਸ ਕਫ਼ਨ ਦੇ ਚੰਦੇ ਤੋਂ।
ਲੁਕਾਓ ਮੂੰਹ ਨਾ ਜ਼ਰਾ ਹੁਣ ਕਿਸੇ ਵੀ ਬੰਦੇ ਤੋਂ।
ਖੜਾਂਗੇ ਨੰਗੀ ਹੀ ਤਕਦੀਰ ਅਪਣੀ ਖੋਟੀ ਨੂੰ !
ਮਰ ਗਈ ਮਰਨ ਵਾਲੀ,
ਹੋ ਗਈ ਜਗ੍ਹਾ ਖਾਲੀ
ਅਰਾਮ-ਰਾਤ ਲਈ !

ਬਸ ਕਬਰ 'ਚ ਪੈ ਕੇ ਜੀਓ;
ਪੀਓ, ਸ਼ਰਾਬ ਪੀਓ!

ਪੁੱਤਰ–

ਇਹ ਚੰਦਾ ਪਹਿਲਾਂ ਹੀ ਮਿਲਦਾ ਦਵਾ ਹੀ ਕਰ ਲੈਂਦੇ,
ਇਹ ਮਰਨ ਵਾਲੀ ਜਵਾਨੀ ਗ਼ਰੀਬ ਬਚ ਜਾਂਦੀ।
ਇਸੇ ਚਿੰਗਾਰੀ ਤੋਂ ਅਗਨੀ-ਉਮੀਦ ਮਚ ਜਾਂਦੀ।
ਇਹ ਪੈਸੇ ਪਹਿਲਾਂ ਹੀ ਦੇਂਦੇ ਤਾਂ ਠੰਢ ਤੋਂ ਸ਼ਾਇਦ,
ਮਲੂਕ ਜਿੰਦ ਦਾ ਕੋਈ ਬਚਾ ਹੀ ਕਰ ਲੈਂਦੇ!
ਗਵਾਂਢੀਆਂ ਦਾ ਹੈ ਚੰਦਾ ਕਿ ਬੋ ਨਿਕਲ ਜਾਏ,
ਨਗਰ ਦੇ ਰਸਤੇ ਚੋਂ ਇਹ ਮੌਤ-ਛੂਹ ਨਿਕਲ ਜਾਏ!
ਇਸੇ ਦਾ ਨਾਮ ਹੈ ਜੇ ਦੂਸਰੇ ਦੀ ਹਮਦਰਦੀ,
ਤਾਂ ਲਗ ਜਾਏ ਜ਼ਮਾਨੇ ਨੂੰ ਮੌਤ ਦੀ ਸਰਦੀ!
ਹਜ਼ਾਰ ਲਾਹਨਤਾਂ ਇਸ ਬੇਕਰਾਰ ਧਨ ਦੇ ਲਈ!
ਹਜ਼ਾਰ ਲਾਹਨਤਾਂ ਉਸ ਬੇਦਰਦ ਵਤਨ ਦੇ ਲਈ
ਕਿ ਜਿਸ 'ਚ ਹੁੰਦਾ ਏ ਚੰਦਾ ਕਿਸੇ ਕਫਨ ਦੇ ਲਈ!
ਮਰ ਗਈ ਮਰਨ ਵਾਲੀ,
ਬਗ਼ਾਵਤਾਂ ਦਾ ਜ਼ਖ਼ਮ ਕਰ ਗਈ ਕਰਨ ਵਾਲੀ।
ਜ਼ਖ਼ਮ ਸੀਓ ਨਾ ਸੀਓ!
ਪਰ ਸ਼ਰਾਬ ਖ਼ੂਬ ਪੀਓ!

ਪਿਤਾ–

ਜੀਆਂਗੇ ਖ਼ੂਬ ਗ਼ਲਤ ਜ਼ਿੰਦਗੀ ਦਾ ਗ਼ਮ ਕਰ ਕੇ,
ਅਨੰਦ ਜੀਣ ਦਾ ਆਏਗਾ ਪੇਟ ਨੂੰ ਭਰ ਕੇ।

ਖਿਆਲ ਭੁਖ ਦਾ ਪਹਿਲਾਂ ਹੈ ਮੌਤ ਦਾ ਮਗਰੋਂ ।
ਹਯਾ ਹੀ ਭੁਖ ਨੂੰ ਬਸ ਜਰ ਗਈ ਜਰਨ ਵਾਲੋ !
ਕਫ਼ਨ ਦਾ ਗ਼ਮ ਨਾ ਕਰੋ,
ਅਜ ਸ਼ਰਾਬ ਖ਼ੂਬ ਪੀਓ !

ਇਹ ਕਹਿ ਕੇ ਦੋਵੇਂ ਹੀ ਪੀ ਪੀ ਕੇ ਹੋਏ ਮਸਤਾਨੇ,
ਸ਼ਰਾਬਖਾਨੇ 'ਚ ਨੱਚੇ ਉਹ ਖ਼ੂਬ ਦੀਵਾਨੇ !
ਠੂਠੀਆਂ ਚੜ੍ਹਾ ਕੇ ਉਹ,
ਪੂਰੀਆਂ ਨੂੰ ਖਾ ਕੇ ਉਹ,
ਗੀਤ ਕੋਈ ਗਾ ਕੇ ਉਹ,
ਬੇਹੋਸ਼ੀਆਂ ਦੇ ਮਹਾਂ-ਸੁਪਨਿਆਂ 'ਚ ਲੇਟ ਗਏ
ਸ਼ਰਾਬਖ਼ਾਨੇ ਵਿਚ !

## ਵੇਸਵਾ

ਹੁਣ ਮੇਰੇ ਦਰ ਤੇ ਤੜਪਦੇ ਨੇ ਧਰਮਰਾਜ ਕਈ
ਮੈਂ ਕਿਸੇ ਸ਼ਕਲ ਨੂੰ ਮਨਜ਼ੂਰ ਕਰਾਂ ।
ਹਰ ਕੋਈ ਸ਼ਕਲ ਬਣਾ ਆਇਆ ਏ ਦਿਲ ਖੂਹਣ ਲਈ,
ਮਨ ਨੂੰ ਮੇਰੇ ਮੋਹਣ ਲਈ !
ਦੇਵ-ਦੌਲਤ ਮੇਰੇ ਕਜਲੇ ਦੀਆਂ ਧਾਰਾਂ ਦੇ ਲਈ
ਠੋਕਰਾਂ ਦਰ ਤੇ ਮੇਰੇ ਖਾਏ ਕਰਾਰਾਂ ਦੇ ਲਈ ।
ਅੱਜ ਉਹ ਰੁਹਬ ਤਰਸਦੇ ਨੇ ਗ਼ੁਲਾਮੀ ਦੇ ਲਈ,
ਮੇਰੀ ਗ਼ੁਲਾਮੀ ਦੇ ਲਈ
ਕਲ੍ਹ ਹੀ ਪ੍ਰੀਤ ਨੂੰ ਦਾਸੀ ਨਾ ਬਣਾਇਆ ਜਿਸ ਨੇ ।
ਹੁਣ ਮੇਰੇ ਦਰ ਤੇ ਤੜਪਦੇ ਨੇ ਧਰਮਰਾਜ ਕਈ
ਕਿ ਕਿਸੇ ਮਹਿਲ ਦੀ ਮੈਂ ਰਾਣੀ ਬਣਾਂ ।
ਸਾਹਮਣੇ ਤੋੜਦੀ ਏ ਅੰਗ ਜਵਾਨੀ ਆ ਕੇ;
ਰਾਤ ਦਿਨ ਮਿੰਨਤਾਂ ਕਰਦੇ ਨੇ ਜਵਾਨਾਂ ਦੇ ਖਿਆਲ
ਵਿਲਕਦੀ ਰੂਹ ਨੂੰ ਜ਼ੁਲਫਾਂ 'ਚ ਲੁਕਾਵਣ ਦੇ ਲਈ,
ਪਿਆਸ ਬੁਝਾਵਣ ਦੇ ਲਈ ।
ਦੂਰ ਹੀ ਸਭ ਤੋਂ ਮੇਰਾ ਹੁਨਰ ਹੈ ਪਰ ।
ਹੁਣ ਕਿਸੇ ਕੌਮ, ਕਿਸੇ ਧਰਮ ਦੀ ਦਾਸੀ ਕਿਉਂ ਬਣਾਂ

ਜਦ ਕਿ ਠੁਕਰਾਈ ਗਈ ਜ਼ਾਤ ਮੇਰੀ ?
ਹੁਣ ਮੇਰੇ ਪੈਰਾਂ 'ਚ ਧਰਦੇ ਨੇ ਬਦਨ ਦੀ ਮਖ਼ਮਲ,
ਕਲ੍ਹ ਗੱਲਾਂ ਜੋ ਬਣਾਂਦੇ ਰਹੇ ਰੋਟੀ ਦੇ ਲਈ।
ਅੱਜ ਕਾਲੀਨ ਲਈ ਆਉਂਦਾ ਏ ਬੇਕਾਰ ਸਮਾਜ।
ਹੈ ਬੜਾ ਸੋਹਣਾ ਰਿਵਾਜ !
ਤੇਰੀ ਤਕਦੀਰ ਹੀ ਖੋਟੀ ਹੈ ਸੁਹਾਗਣ, ਖਬਰੇ !
ਤੇਰੇ ਬੱਚੇ ਦੀ ਗਵਾਂਢੀ ਨੂੰ ਕੋਈ ਫਿਕਰ ਨਹੀਂ !
ਮੇਰੀ ਬੱਚੀ ਦਾ ਬੜਾ ਫਿਕਰ ਹੈ ਜ਼ਰਦਾਰਾਂ ਨੂੰ,
ਕੌਮ ਦੇ ਸਰਦਾਰਾਂ ਨੂੰ !
ਹੁਣ ਮੇਰਾ ਪੈਰ ਵੀ ਧਰਤੀ ਤੇ ਨਾ ਲਗ ਜਾਏ ਕਿਤੇ,
ਹਰ ਕਿਸੇ ਨਜ਼ਰ 'ਚ ਫੁਲਾਂ ਤੋਂ ਵੀ ਕੋਮਲ ਹਾਂ ਮੈਂ।
ਕਿਉਂ ਕਿਸੇ ਘਰ ਦੀ ਮੈਂ ਰਾਣੀ ਹੋਵਾਂ ?
ਫੇਰ ਮੈਂ ਅਪਣੇ ਨਸੀਬਾਂ ਨੂੰ ਪਈ ਕਿਉਂ ਰੋਵਾਂ ?
ਵੇਸਵਾ ਬਣ ਕੇ ਮਜ਼ਾ ਆਇਆ ਏ ਇਸ ਜੀਵਨ ਦਾ,
ਨੂਰ ਦੌਲਤ ਦਾ ਹੈ ਮੁਹਤਾਜ ਮੇਰੇ ਚਾਨਣ ਦਾ।
ਹੁਣ ਮੇਰੇ ਦਰ ਤੇ ਤੜਪਦੇ ਨੇ ਧਰਮਰਾਜ ਕਈ।
ਵੇਚਦੇ ਕੌਮ ਨੇ ਆਰਾਮ ਦੀ ਰੋਟੀ ਦੇ ਲਈ;
ਰੋਜ਼ ਹਰ ਹਟ ਤੇ ਵਿਕਦਾ ਏ ਧਰਮ, ਰੋਜ਼ ਖ਼ੁਦਾ;
ਮਿਹਨਤੀ ਰੋਜ਼ ਲਹੂ ਵੇਚ ਕੇ ਰਹਿ ਜਾਂਦਾ ਏ।
ਕੋਈ ਕਰਦਾ ਹੀ ਨਹੀਂ ਆਪਣੇ ਗੁਨਾਹਾਂ ਤੇ ਵਿਚਾਰ—
ਅਪਣੇ ਕਰਮ ਠੀਕ ਨੇ ਸਭ –
ਮੈਂ ਹੀ ਬਦਨਾਮ ਹਾਂ ਕਿਉਂ ?
ਪਾਸ ਜੋ ਕੁਝ ਹੈ ਮੇਰੇ ਉਸ ਨੂੰ ਮੈਂ ਵੇਚਾਂ ਕਿਉਂ ਨਾ
ਅਪਣੇ ਗੁਜ਼ਾਰੇ ਦੇ ਲਈ ?

ਰੂਪ ਦੀ ਜੋਤ ਹੈ ਬਸ ਮੇਰੇ ਸਹਾਰੇ ਦੇ ਲਈ।
ਵੇਸਵਾ ਬਣ ਕੇ ਬਣੀ ਸਭ ਦੀ ਮੈਂ ਫੂਲਾਂ-ਰਾਣੀ!
ਸੈਂਕੜੇ ਖਾਲੀ ਨੇ ਹੁਣ ਦਿਲ ਦੇ ਤਖ਼ਤ ਮੇਰੇ ਲਈ;
ਹੁਣ ਮੇਰੀ ਸੁਰ ਨੂੰ ਵਿਲਕਦੇ ਨੇ ਨਵੇਂ ਸਾਜ਼ ਕਈ—
ਹੁਣ ਮੇਰੇ ਦਰ ਤੇ ਤੜਪਦੇ ਨੇ ਧਰਮਰਾਜ ਕਈ।

# ਮਜਬੂਰੀ

ਤੇਰਾ ਮੇਰਾ ਪਿਆਰ ਇਹ ਲੁਕਿਆ ਰਹੇ,
ਦੱਬਿਆ ਰਹੇ,
ਉਸ ਜਵਾਲਾ ਵਾਂਗ ਜੋ
ਹੈ ਪਹਾੜਾਂ ਦੀ ਹਨੇਰੀ ਗ਼ਾਰ ਵਿਚ ।
ਪਿਆਰ ਵੀ ਲੁਕਿਆ ਰਹੇ
ਜਿਸ ਤਰ੍ਹਾਂ ਲੱਕੜ 'ਚ ਘੁਣ;
ਮੇਰੇ ਅੰਦਰ ਨੂੰ ਸਦਾ ਖਾਂਦਾ ਰਹੇ,
ਇਸ ਦੀ ਕੁਝ ਪਰਵਾਹ ਨਹੀਂ ।
ਮੇਰਾ ਹਾਸਾ, ਮੇਰਾ ਸੁਖ ਜਾਂਦਾ ਰਹੇ
ਜਿਸ ਤਰ੍ਹਾਂ ਇਕ ਫੁਲ ਖਿੜਿਆ ਹੀ ਨਹੀਂ,
ਜਿਸ ਤਰ੍ਹਾਂ ਮੈਨੂੰ ਨਹੀਂ ਹੱਸਣ ਦੀ ਜਾਚ ।
ਜ਼ਿੰਦਗੀ ਭੁਰ ਭੁਰਕੇ ਇਕ ਬੂਰਾ ਬਣੇ;
ਪਿਆਰ ਦਾ ਘੁਣ ਲੱਖਾਂ ਆਸਾਂ ਦਾ ਸ਼ਤੀਰ
ਅੰਦਰੋ ਅੰਦਰ ਸਦਾ ਖਾਂਦਾ ਰਹੇ ।
ਅੰਗ ਹਰ ਖੁਰਦਾ ਰਹੇ,
ਗਲਦਾ ਰਹੇ ਸਾਰਾ ਬਦਨ,
ਪਿਆਰ ਤੇਰਾ ਪਰ ਸਦਾ ਲੁਕਿਆ ਰਹੇ !

ਤੇਰਾ ਮੇਰਾ ਪਿਆਰ ਇਹ ਲੁਕਿਆ ਰਹੇ
ਜਿਸ ਤਰ੍ਹਾਂ ਲੁਕਿਆ ਰਿਹਾ ਹੁਣ ਤਕ ਖ਼ੁਦਾ ।
ਮੁਸਕ੍ਰਾਉਂਦੀ ਹੁਣ ਨਾ ਆਇਆ ਕਰ ਕਦੀ ।
ਅਪਣੇ ਨੈਣਾਂ ਨੂੰ ਬਚਾ
ਜ਼ਾਹਰ ਹੋ ਜਾਏ ਨਾ ਕੁਝ ਬਾਜ਼ਾਰ ਵਿਚ ।
ਫੇਰ ਤੇਰੇ ਘਰ ਨਾ ਲਗ ਜਾਏ ਪਤਾ,
ਤੇਰਾ ਕੁਝ ਜਾਣਾ ਨਹੀਂ,
ਮੇਰਾ ਘਰ ਬਰਬਾਦ ਹੋ ਜਾਏਗਾ ਸਭ ।
ਇਸ ਲਈ ਚਾਹੁੰਦਾ ਹਾਂ ਮੈਂ ਲੁਕਿਆ ਰਹੇ
ਤੇਰਾ ਮੇਰਾ ਪਿਆਰ ਇਹ ਲੁਕਿਆ ਰਹੇ
ਦਿੱਕ ਦੇ ਜਿੱਦਾਂ ਕਟਾਣੂੰ ਖ਼ੂਨ ਵਿਚ ।
ਹੌਲੀ ਹੌਲੀ ਜਿਸਮ ਇਕ ਪਿੰਜਰ ਬਣੇ;
ਪਿਆਰ ਤੇਰਾ ਵੀ ਜਰਾਸੀਮਾਂ ਦੇ ਵਾਂਗ
ਚਾਹੇ ਮੇਰੀ ਖ਼ੂਬ ਬਰਬਾਦੀ ਕਰੇ,
ਇਸ ਦੀ ਕੁਝ ਪਰਵਾਹ ਨਹੀਂ ।
ਜ਼ਾਹਰ ਨਾ ਹੋਵੇ ਮੁਹੱਬਤ ਪਰ ਤੇਰੀ,
ਤੇਰਾ ਕੁਝ ਜਾਣਾ ਨਹੀਂ;
ਮੇਰੇ ਘਰ ਰੋਟੀ ਨਹੀਂ, ਦਾਣਾ ਨਹੀਂ;
ਨੌਕਰੀ ਤੇਰੀ, ਤੇਰੇ ਸਰਦਾਰ ਦੀ
ਜਿਸ ਤੇ ਬਸ ਜੀਂਦਾ ਹਾਂ ਮੈਂ;
ਫੇਰ ਜੀਂਦਾ ਏ ਮੇਰਾ ਘਰ ਬਾਰ ਵੀ ।

ਜਿਸ ਲਈ ਕੀਤੀ ਸੀ ਵਾਲਾਂ ਦੀ ਤਰੀਫ਼,
ਜਿਸ ਲਈ ਤੇਰਾ ਸਲਾਹਿਆ ਮੈਂ ਬਦਨ,

ਤੇਰੇ ਕਜਲੇ ਨੂੰ ਕਦੀ ਜਾਦੂ ਕਿਹਾ,
ਅੱਖ ਤੋਂ ਵਾਰੇ ਗਏ ਜੀਵਨ-ਜਹਾਜ਼,
ਤੋਰ ਤੋਂ ਘੋਲੇ ਗਏ ਮੋਰਾਂ ਦੇ ਦਿਲ,
ਮੋਰਾਂ ਦੀਆਂ ਪੈਲਾਂ ਵੀ ਸਭ,
ਜਿਸ ਲਈ ਸਭ ਕੁਝ ਮੈਂ ਇਹ ਕਰਦਾ ਰਿਹਾ,
ਆਸ ਉਹ ਹੋਈ ਨਹੀਂ ਪੂਰੀ ਅਜੇ !
ਇਸ ਲਈ ਕਹਿੰਦਾ ਹਾਂ ਮੈਂ ਲੁਕਿਆ ਰਹੇ,
ਪਿਆਰ ਇਹ ਲੁਕਿਆ ਰਹੇ,
ਰਹਿਮ ਇਹ ਲੁਕਿਆ ਰਹੇ,
ਤੇਰੇ ਦਿਲ ਵਿਚ ਜੋ ਵੀ ਏ ਮੇਰੇ ਲਈ।
ਮੁਸਕ੍ਰਾਉਂਦੀ ਹੁਣ ਨਾ ਆਇਆ ਕਰ ਕਦੀ,
ਆਪਣੇ ਨੈਣਾਂ ਨੂੰ ਲੁਕਾ ਕੇ ਰਖ ਅਜੇ।
ਬੁਝ ਨਹੀਂ ਸੱਕੀ ਅਜੇ ਅੰਗਾਂ ਦੀ ਪਿਆਸ !
ਜ਼ਖ਼ਮ ਇਹ ਲੁਕਿਆ ਰਹੇ,
ਦਾਗ਼ ਇਹ ਲੁਕਿਆ ਰਹੇ।
ਕੋਹੜ ਵਾਂਗੂ ਬਾਹਰ ਨਾ ਆਏ ਨਜ਼ਰ,
ਪਿਆਰ ਇਹ ਲੁਕਿਆ ਰਹੇ।
ਪਿਆਰ ਤੇਰਾ ਵੀ ਜਰਾਸੀਮਾਂ ਦੇ ਵਾਂਗ,
ਸਿੱਲ ਦੇ ਮਾਰੂ ਜਰਾਸੀਮਾਂ ਦੇ ਵਾਂਗ,
ਜ਼ਿੰਦਗੀ ਖਾਂਦਾ ਰਹੇ !
ਹਾਇ ਪਰ ਰੋਟੀ ਵੀ ਮੈਂ ਖਾਂਦਾ ਰਹਾਂ।

# ਊਸ਼ਾ

ਵਿਸ਼ਵ-ਜੋਤ ਦੇ ਖਿਲਾਰ,
ਦਿਨ ਤੇ ਰਾਤ ਦੇ ਪਿਆਰ,
ਚੰਦ ਤਾਰਿਆਂ ਦੇ ਰਸ 'ਚ ਘੁਲ ਰਹੇ ਹਜ਼ਾਰ ਰੰਗ,
ਸ਼ਿਵ-ਅਕਾਸ਼ ਦੇ ਮਹਾਨ ਨੇਤ੍ਰਾਂ ਚੋਂ ਵਗਦੀ ਗੰਗ,
ਹੇ ਚਿਤੰਨ, ਹੇ ਉਸ਼ੇ, ਹੇ ਸੂਰਜਾਂ ਦੇ ਰਥ-ਸਵਾਰ,
ਮੇਟ ਮੇਰੇ ਅੰਧਕਾਰ !

ਬਿਨ ਕਲਮ ਹਿਮਾਲੀਆ ਤੇ ਹੋ ਗਏ ਅਨੇਕ ਰੰਗ;
ਫੁਲ-ਪੱਤੀਆਂ ਦੀ ਰੂਹ 'ਚ ਵਜ ਰਹੇ ਨੇ ਜਲ-ਤਰੰਗ ।
ਨੂਰ ਪੀ ਕੇ ਚਮਕਦੇ ਨੇ ਨਵ-ਬਨਸਪਤੀ ਦੇ ਨੈਣ ;
ਉੱਡਦਾ ਏ ਪੰਛੀਆਂ ਦੇ ਦਮ-ਪਰਾਂ ਚੋਂ ਸੁੰਨ ਚੈਨ ।
ਝੂਮਦੀ ਹੈ ਮਸਤ ਹੋ ਕੇ ਸਾਗਰਾਂ ਦੀ ਲਹਿਰ ਲਹਿਰ;
ਮੰਗਦਾ ਹਾਂ ਮੈਂ ਵੀ ਆਦਮੀ ਦੇ ਸਾਗਰਾਂ ਦੀ ਖ਼ੈਰ !
ਹੇ ਉਸ਼ੇ, ਹੇ ਇਨਕਲਾਬ-ਕਾਰ, ਬਦਲੀਆਂ ਦੀ ਮਾਂ,
ਮੈਂ ਫੇਰ ਦੇਵਤਾ ਬਣਾਂ !

ਦੌੜਦੀ ਏ ਨੀਂਦ ਤੇਰੇ ਸੁਖ-ਸੁਨਹਿਰੀ ਰਾਗ ਤੋਂ,
ਹਨੇਰ ਜਾਲ ਲਹਿਣ ਸਾਗਰਾਂ ਦੇ ਮੂੰਗਾ-ਬਾਗ ਤੋਂ ।

ਬਿਨਾਂ ਗ਼ਰਜ਼ ਛਿਣਕ ਰਹੀ ਤੂੰ ਖ਼ੂਨ ਇਸ ਜ਼ਮੀਨ ਤੇ,
ਤੇਰਾ ਕਰਮ ਸਮਾਨ ਹੈ ਅਜ਼ਾਦ ਤੇ ਅਧੀਨ ਤੇ ।
ਜ਼ਮੀਨ-ਵਾਸੀਆਂ ਨੂੰ ਗ਼ਰਜ਼-ਹੀਨ ਕਰਮ-ਯੋਗ ਦੇ !
ਸਮੇਂ ਦੇ ਰੋਗੀਆਂ ਨੂੰ ਹੁਣ ਕੋਈ ਕਿਰਨ-ਅਰੋਗ ਦੇ !
ਹੇ ਉਸ਼ੇ, ਹੇ ਦਿੱਵ ਜੋਤ,
ਖੋਲ੍ਹ ਸਾਂਝਤਾ ਦੇ ਸੋਤ !

ਚਮਕ ਤੇਰੀ ਹੈ ਹਲਕੇ ਹਲਕੇ ਬੁਲ੍ਹੀਆਂ ਦੇ ਨੂਰ ਤੇ;
ਤੇਰਾ ਨਸ਼ਾ ਹੈ ਪਿਆਰ ਦੇ ਨਵੇਂ ਨਵੇਂ ਸਰੂਰ ਤੇ ।
ਤੇਰਾ ਹੀ ਰੰਗ ਹੁਸਨ ਤੇ, ਅਪਾਰ ਦਿਲਕਸ਼ੀ ਹੈ ਜੋ;
ਤੂੰ ਹੀ ਹੈਂ ਤੜਪ ਇਸ਼ਕ ਦੀ, ਮਹਾਨ ਜ਼ਿੰਦਗੀ ਹੈ ਜੋ ।
ਖ਼ਿਆਲ ਦੇ ਯਕੂਤ ਦੀ ਚਮਕ, ਸਦਾ-ਸਵੇਰ ਤੂੰ;
ਹੁਣ ਆਦਮੀ ਦੇ ਦਿਲ 'ਚੋਂ ਵੀ ਗਵਾ ਨਵੇਂ ਹਨੇਰ ਤੂੰ ।
ਆਦਰਸ਼ ਹਰ ਮਨੁਖ ਨੂੰ ਮਹਾਨ ਤੋਂ ਮਹਾਨ ਦੇ,
ਪਸ਼ੂ ਤੇ ਪੰਛੀਆਂ ਦੇ ਦੁਖ ਦਰਦ ਨੂੰ ਜ਼ਬਾਨ ਦੇ ।
ਜਗਾਉਣ ਵਾਲੀ ਖ਼ਾਕ ਨੂੰ ਦਿਲਾਂ ਦੇ ਨੈਣ ਖੋਲ੍ਹ ਦੇ !
ਮਿਲਾਪ-ਨੂਰ ਬੰਦਿਆਂ ਦੀ ਆਤਮਾ ਤੇ ਡੋਲ੍ਹ ਦੇ !

ਹੇ ਉਸ਼ਾ, ਹੇ ਮਾਤ ਉੱਨਤੀ ਦੇ ਹਰ ਵਿਚਾਰ ਦੀ,
ਹੇ ਆਸ ਹਰ ਬਹਾਰ ਦੀ,
ਸਮੇਂ ਨੂੰ ਏਕਤਾ, ਸਮਾਨਤਾ ਦਾ ਗੂੜ੍ਹਾ ਰੰਗ ਦੇ,
ਮਿਟਾ ਜਹਾਨ ਤੋਂ ਕਲੇਸ਼ ਇਸ ਫ਼ਰੇਬ-ਜੰਗ ਦੇ !
ਉਸ਼ਾ, ਹੇ ਜਾਗ੍ਰਤ ਨਵੀਂ, ਹੇ ਨਿਤ ਨਵੀਂ ਬਹਾਰ, ਸੁਣ;
ਦਿਲਾਂ ਦੀ ਵੀ ਪੁਕਾਰ ਸੁਣ !

ਤੂੰ ਝੁੱਗੀਆਂ ਦਾ ਆ ਕੇ ਅੰਦਰੋਂ ਵੀ ਰੰਗ ਲਾਲ ਕਰ !
ਤੂੰ ਹੱਡੀਆਂ ਦੀ ਗ਼ਾਰ ਦਾ ਕਦੀ ਤਾਂ ਕੁਝ ਖ਼ਿਆਲ ਕਰ !
ਦੂਰ ਤੇ ਕਰੀਬ ਤੇ,
ਅਮੀਰ ਤੇ ਗ਼ਰੀਬ ਤੇ,
ਤੂੰ ਅਪਣੀ ਕਲਮ ਫੇਰਦੀ ਜਾ ਹਰ ਬੁਰੇ ਨਸੀਬ ਤੇ;
ਤੂੰ ਸੁਰਮਾ ਬਣ ਕੇ, ਨੈਣ-ਆਤਮਾ 'ਚ ਨਿਤ ਸਮਾਈ ਜਾ;
ਨਵੇਂ ਜ਼ਮਾਨਿਆਂ ਦੇ ਰੂਪ ਰੰਗ ਨੂੰ ਜਗਾਈ ਜਾ !

ਮੇਰੀ ਕਲਮ ਨੂੰ, ਹੇ ਊਸ਼ੇ, ਕੋਈ ਨਵੀਂ ਸਵੇਰ ਦੇ !
ਮੇਰੇ ਖ਼ਿਆਲ ਜ਼ੱਰੇ ਜ਼ੱਰੇ ਤੇ ਕਦੀ ਖਲੇਰ ਦੇ !
ਹੇ ਵਿਸ਼ਵ-ਜੋਤ ਦੇ ਖਿਲਾਰ,
ਮੇਟ ਮੇਰੇ ਅੰਧਕਾਰ !
ਹੇ ਊਸ਼ਾ, ਹੇ ਇਨਕਲਾਬ-ਕਾਰ ਬਦਲੀਆਂ ਦੀ ਮਾਂ,
ਮੈਂ ਫੇਰ ਦੇਵਤਾ ਬਣਾਂ !

## ਮੁਹੱਬਤ

ਮੈਂ ਮੁਹੱਬਤ ਉਸ ਨੂੰ ਕਰਦਾਂ ਹੀ ਰਿਹਾ,
ਰੋਜ਼ ਜੀਉਂਦਾ, ਰੋਜ਼ ਮਰਦਾ ਹੀ ਰਿਹਾ;
ਪਰ ਉਸ਼ਾ ਮੇਰੀ ਨੂੰ ਨਫ਼ਰਤ ਹੀ ਰਹੀ,
ਪ੍ਰੀਤ ਮੇਰੀ ਫੇਰ ਵੀ ਜੀਵਤ ਰਹੀ !

ਅਕਲ ਨੇ ਸਮਝਾਇਆ, "ਇਹ ਪ੍ਰੀਤੀ ਨਹੀਂ,
"ਉਸ ਦੇ ਦਿਲ ਵਿੱਚ ਜੇ ਨਹੀਂ, ਕੁਝ ਵੀ ਨਹੀਂ।
"ਤੇਰੀ ਇਸ ਮਿਹਨਤ ਦਾ ਫਲ ਕੁਝ ਵੀ ਨਹੀਂ,
"ਬੇਅਸਰ ਤੇਰਾ ਅਮਲ, ਕੁਝ ਵੀ ਨਹੀਂ।
"ਕੀ ਤਮਾਸ਼ਾ ਏ ਕਿ ਤੂੰ ਮਰਦਾ ਰਹੇਂ,
"ਉਮਰ ਦੇ ਪਿਆਲੇ 'ਚ ਦੁਖ ਭਰਦਾ ਰਹੇਂ ?"
ਤੀਰ ਪਰ ਹਿਰਦੇ ਤੇ ਜਰਦਾ ਹੀ ਰਿਹਾ,
ਮੈਂ ਮੁਹੱਬਤ ਉਸ ਨੂੰ ਕਰਦਾ ਹੀ ਰਿਹਾ।

ਪਿਆਰ ਵੇਖੇ ਸਭ 'ਚੋਂ ਅਪਣੇ ਆਪ ਨੂੰ,
ਪੁੰਨ ਕਰ ਸਕਦਾ ਹੈ ਇਹ ਹਰ ਪਾਪ ਨੂੰ।
ਦਰਦ ਨੂੰ ਨਫ਼ਰਤ ਦੀ ਪਰਵਾਹ ਕੁਝ ਨਹੀਂ,

ਇਸ਼ਕ ਨੂੰ ਫੁੱਲ-ਰੂਪ ਦੀ ਚਾਹ ਕੁਝ ਨਹੀਂ ।
ਹੇ ਮੁਹੱਬਤ, ਤੇਰੀ ਛੁਹ ਨੇ ਜ਼ਿੰਦਗੀ
ਕਰ ਵਿਖਾਈ ਰੋਸ਼ਨੀ ਹੀ ਰੋਸ਼ਨੀ ।
ਤੇਰੀ ਛੁਹ ਤੋਂ ਆਤਮਾ ਗੀਤਾਂ 'ਚ ਹੈ,
ਮੇਰਾ ਦਿਲ ਸਭ ਦੀਆਂ ਪ੍ਰੀਤਾਂ 'ਚ ਹੈ ।

ਹੇ ਮੁਹੱਬਤ, ਤੇਰੀ ਛੁਹ ਤੋਂ ਹੀ ਕਦੀ
ਆਦਮੀ ਹੋਵੇਗਾ ਪੂਰਨ ਆਦਮੀ;
ਇਸ ਲਈ ਨਫ਼ਰਤ ਨੂੰ ਜਰਦਾ ਹੀ ਰਿਹਾ
ਮੈਂ ਮੁਹੱਬਤ ਉਸ ਨੂੰ ਕਰਦਾ ਹੀ ਰਿਹਾ ।

# ਸਹਿੱਤਕਾਰ

ਦੀਪਕ-ਉਮਰ 'ਚ ਸੜ ਸੜ ਬੱਤੀ ਯੁਗ ਯੁਗ ਨੂਰ ਖਿਲਾਰੇ,
ਅੰਦਰ ਦੀ ਹਰ ਬੇਸੁਧ ਸ਼ਕਤੀ ਕੋਮਲ ਰਿਸ਼ਮ ਉਭਾਰੇ ।
ਇਕ ਹੈ ਆਤਮ-ਵੇਗ ਜਗਤ ਵਿਚ, ਬੇਸ਼ਕ ਵਖ ਵਖ ਪਾਣੀ;
ਅਮਰ ਹੈ ਜੋ ਹੈ ਸਾਂਝੀ ਨੀਂਹ ਤੇ ਰੂਹ ਦੀ ਰੰਗਲੀ ਬਾਣੀ ।
ਕੁਦਰਤ ਦੀ ਰੂਹ ਅੰਦਰ ਮਿਲ ਕੇ ਗੀਤ ਉਜਾਗਰ ਕਰਨੇ,
ਇਹ ਹਨ ਹਮਦਰਦੀ ਦੇ ਸੋਮੇ, ਮਾਨਵਤਾ ਦੇ ਝਰਨੇ ।
ਦਾਨ ਕਰਨ ਆਇਆ ਹੈ ਜੀਵਨ ਲੈ ਲੈ ਨਾਮ ਬਿਗਾਨੇ;
ਖੋਲ੍ਹ ਰਹੇ ਨੇ ਸਨਮੁਖ ਇਸ ਦੇ ਆਪਣਾ ਭੇਤ ਜ਼ਮਾਨੇ ।

ਖੇਡ ਨਹੀਂ ਇਹ, ਇਸ ਵਿਚ ਗਰਕਣ ਬੇੜੇ ਡੋਬ ਮੁਹਾਣੇ;
ਭੇਤ 'ਮਹਾਂ ਲੀਲ੍ਹਾ' ਦਾ ਕੋਈ ਵਿਰਲਾ ਆਖੇ, ਜਾਣੇ ।
ਪਹਿਲੀ ਹੀ ਪੌੜੀ ਹੈ ਇਸ ਦੀ ਵਿਸ਼ਵ-ਪਿਆਰ-ਅਜ਼ਾਦੀ;
ਅਸਲੇ-ਖੋਜ-ਅਮਿਟ-ਕੋਸ਼ਿਸ਼ 'ਚੋਂ ਉਮਡੇ ਜੋਤ ਕਲਾ ਦੀ ।
ਰਾਤ-ਦਿਨਾਂ ਦੇ ਖੰਭਾਂ ਤੇ ਚੜ੍ਹ ਆਖੇ, "ਜਾਗ ਮੁਸਾਫ਼ਰ !
ਇਹ ਆਰਾਮ-ਸਰਾਂ ਨਹੀਂ ਤੇਰੀ, ਇਹ ਮੰਜ਼ਲ ਨਹੀਂ ਆਖ਼ਰ ।"

ਜਿਸ ਥਾਂ ਚੂਰ ਉਡਾਰਾਂ ਹੋਵਣ, ਥੱਕ ਕਲਪਨਾ ਜਾਏ,
ਉਸ ਵਿਸਮਾਦ-ਆਨੰਦ 'ਚ ਆਖ਼ਰ ਲੈ ਦੁਖ-ਸੁਖ ਉਡ ਜਾਏ ।
ਭਾਵਾਂ ਦੀ ਬੇੜੀ ਵਿਚ ਜਾਏ ਹਰ ਕੰਢੇ ਦਾ ਜਾਣੂ;
ਦਿਸ ਰਹੇ ਨੇ ਆਪਣਾ ਹਿਰਦਾ ਨੱਚ ਰਹੇ ਪਰਮਾਣੂ ।
ਸ਼ਬਦ-ਬੂੰਦ ਚੋਂ ਦਿਲ-ਸਿੱਪੀ ਵਿਚ ਮਾਨਵਤਾ ਦੇ ਮੋਤੀ;
ਏਕ ਸਤਰ ਖਾ ਜਾਏ ਕਾਲਖ ਇਸ ਦੀ ਮੰਤਰ-ਜੋਤੀ ।
ਪਰੀਵਰਤਨ ਕਰਦਾ ਹੈ ਜੱਗ ਵਿਚ ਇਹ ਸ਼ਕਤੀ ਦਾ ਧਾਰਾ,
ਪੂਰਨਤਾ ਤਕ ਲੈ ਜਾਂਦਾ ਹੈ ਪੂਰਨ ਹੁਨਰ ਦਵਾਰਾ ।

# ਜਹਾਜ਼ਰਾਨ

ਗਿਆ ਜਹਾਜ਼, ਤੁਰ ਗਿਆ——

ਮਹਾਂ ਅਡੰਬਰਾਂ 'ਚੋਂ ਜੋ,
ਅਕਾਲ-ਜੋਤ-ਵਿਸ਼ਵ ਦੇ ਅਲੋਕ ਅੰਬਰਾਂ 'ਚੋਂ ਜੋ,
ਕਲਾ ਦੇ ਸਾਗਰਾਂ 'ਚੋਂ ਜੋ,
ਜੋ ਚੰਨ ਦੇ ਸਮੁੰਦਰਾਂ 'ਚੋਂ, ਸੂਰਜਾਂ ਦੇ ਤੇਜ 'ਚੋਂ,
ਮਹਾਨ ਗੀਤ-ਕਾਰ ਦੇ ਮਹਾਂ ਸਰੋਵਰਾਂ ਦਾ ਦਿਲ
ਧੁਰਾਂ ਦੇ ਨੂਰ-ਨਾਦ 'ਚੋਂ ਸੁਰਾਂ ਦੀ ਜ਼ਿੰਦਗੀ 'ਚ ਮਿਲ
ਅਪਾਰ ਧੁੰਦ ਦੇ ਖ਼ਿਲਾਰ 'ਚੋਂ ਨਿਕਲ ਨਿਕਲ ਕੇ ਜੋ
ਠਹਿਰਿਆ ਸੀ ਗੰਗ ਦੇ ਕਿਨਾਰਿਆਂ ਤੇ ਆਣ ਕੇ,
ਜਹਾਜ਼ ਉਹ ਚਲਾ ਗਿਆ !

ਲੁਟਾ ਲੁਟਾ ਕੇ ਗੀਤ ਆਤਮਾ ਦੀ ਹਰ ਜ਼ਬਾਨ ਤੇ,
ਲੁਟਾ ਕੇ ਰਸ-ਅਨੰਦ ਤਾਰਾਗਣ ਤੋਂ ਇਸ ਜਹਾਨ ਤੇ,
ਅਮਨ ਦੀ ਧੁਨ 'ਚ ਬੇਪਹੁੰਚ ਉਡਾਰੀਆਂ ਲੁਟਾ ਗਿਆ,
ਪਤਾਲ-ਰੂਹ ਦੀਆਂ ਬਹਾਰਾਂ ਸਾਰੀਆਂ ਲੁਟਾ ਗਿਆ,
ਕਿਸੇ ਰਵੀ ਦੀ ਅੱਖ ਨੇ,
ਕਿਸੇ ਵੀ ਨੂਰ ਪੱਖ ਨੇ,

ਨਾ ਬਖ਼ਸ਼ਿਆ ਸੀ ਹੁਸਨ ਜੋ,
ਅਗਮ ਹੁਸਨ ਲੁਟਾ ਗਿਆ।
ਜਹਾਜ਼ ਉਹ ਚਲਾ ਗਿਆ!

{ ਜਹਾਜ਼ ਤੁਰਨ ਵੇਲੇ, ਜਹਾਜ਼ਰਾਨ, ਆਪਣੇ ਸਾਥੀ ਨੂੰ, ਜੋ ਉਸ ਨੂੰ ਤੋਰਨ ਆਇਆ, ਕਹਿੰਦਾ ਹੈ— }

ਜਹਾਜ਼ਰਾਨ ਨੇ ਕਿਹਾ—
'ਜਹਾਨ ਕਿਉਂ ਨਜਾਤ ਖੋਜਦਾ ਏ ਸਰਦ ਰੇਤ ਚੋਂ ?
ਇਹ ਦੇਖਦਾ ਹੈ ਦੇਵ-ਆਤਮਾ ਨੂੰ ਕਿਸ ਪਰੇਤ ਚੋਂ ?
ਤੂੰ ਦੇਖ ਲਹਿਰ ਲਹਿਰ 'ਚੋਂ ਮਹਾਨ ਲਹਿਰ-ਭੇਤ ਨੂੰ;
ਤੂੰ ਜਾ ਨਿਕਲ ਕਦੀ ਕਦੀ ਸਤਾਰਿਆਂ ਦੇ ਖੇਤ ਨੂੰ।
ਤੇਰੇ ਲਹੂ ਦੀ ਬੂੰਦ ਤੇ, ਅਜਬ ਅਜਬ ਜਹਾਨ ਨੇ;
ਤੇਰੀ ਨਜ਼ਰ ਦੀ ਲੋ 'ਚ ਵਿਸ਼ਵ-ਬਾਗ਼ ਦੇ ਪਰਾਣ ਨੇ।
ਤੂੰ ਹਾਏ ਬੇਖ਼ਬਰ ਰਿਹਾ!'
ਜਹਾਜ਼ਰਾਨ ਨੇ ਕਿਹਾ।

'ਤੂੰ ਮਕੜੀਆਂ ਦੇ ਜਾਲ 'ਚੋਂ ਦਿਨਾਂ ਦੀ ਉਤਪਤੀ ਨਾ ਕਰ;
ਤੂੰ ਆਪਣੀ ਰਾਤ ਨੂੰ ਗ਼ਮਾਂ ਦੀ ਗੋਦ ਵਿਚ ਸਤੀ ਨਾ ਕਰ।
ਮਲੂਕ ਤਿੱਤਰੀਆਂ ਦੇ ਪਰ ਨਹੀਂ ਜ਼ਬਾਨ ਦੇ ਲਈ,
ਨਾ ਸੁਹਲ ਜੁਗਨੂਆਂ ਦੇ ਦਿਲ ਤੇਰੇ ਜਹਾਨ ਦੇ ਲਈ;
ਕਲੀ ਦੀ ਗੋਦ ਵੀ ਨਹੀਂ ਤੇਰੇ ਅਰਾਮ ਦੇ ਲਈ;
ਤੇਰਾ ਹੀ ਨੂਰ ਹੈ ਤੇਰੇ ਭਰਮ ਦੀ ਸ਼ਾਮ ਦੇ ਲਈ।

ਹਿਮਾਲਿਆ ਦਾ ਸਿਖਰ ਹੈ ਤੇਰੀ ਨਮਾਜ਼ ਦੇ ਲਈ,
ਅਮਲ-ਹਵਾ ਨੂੰ ਤੇਜ਼ ਕਰ ਜਨਮ-ਜਹਾਜ਼ ਦੇ ਲਈ,
ਜਹਾਜ਼ਰਾਨ ਨੇ ਕਿਹਾ।

'ਅਮੁੱਕ ਤੜਪਨਾਂ 'ਚ ਆਤਮਾ ਦੀ ਸ਼ਾਂਤੀ ਕਿਤੇ;
ਲਹੂ ਦੇ ਕਤਰਿਆਂ ਤੋਂ 'ਉਸ' ਦੇ ਸ਼ੌਕ ਦੀ ਨਦੀ ਕਿਤੇ।
ਚਮਕਦੀ ਆਲਾਪ ਦਿਲ 'ਚੋਂ ਰੋਸ਼ਨੀ ਕਦੀ ਕਦੀ;
ਨਜ਼ਰ 'ਚ ਇਸ ਨੂੰ ਕੈਦ ਕਰ, ਨਾ ਜਾਣ ਦੇ ਇਹ ਰੋਸ਼ਨੀ।
ਤੇਰੇ ਹੀ ਬੰਦੀ-ਖ਼ਾਨਿਆਂ 'ਚ ਕੈਦ ਹੈ ਨਸੀਬ ਵੀ;
ਤੂੰ ਹੀ ਹੈਂ ਵਿਖਮ ਰੋਗ ਵੀ, ਦਵਾ ਵੀ ਤੂੰ, ਤਬੀਬ ਵੀ।
ਤੂੰ ਰੂਹ ਦੇ ਨਾਦ 'ਚੋਂ ਹੀ ਮੁਕਤ-ਦੇਵ ਨੂੰ ਅਵਾਜ਼ ਦੇ,
ਕਿ ਬਾਦਬਾਨ ਰਹਿਣ ਸਲਾਮਤ ਤੇਰੇ ਜਹਾਜ਼ ਦੇ।
ਥਕਾਨ ਤੋਂ ਹੀ ਮੁੜ ਨਾ ਜਾ, ਚਟਾਨ ਹੀ ਤੋਂ ਡਰ ਨਾ ਜਾ,'
ਜਹਾਜ਼ਰਾਨ ਨੇ ਕਿਹਾ।

'ਸੁਣੋ, ਮੈਂ ਸੁਣ ਰਿਹਾ ਹਾਂ ਚਸ਼ਮਿਆਂ 'ਚੋਂ ਉਸਦੇ ਗੀਤ ਨੂੰ;
ਸੁਣੋ, ਕਿ ਸੁਣ ਰਿਹਾ ਹਾਂ ਹਰ ਕਿਰਨ ਤੋਂ ਸੁਰ-ਅਜੀਤ ਨੂੰ।
ਦਿਲਾਂ 'ਚ ਹੀਰਿਆਂ ਦੇ ਹੈ ਇਸੇ ਨਿਗਾਹ ਦੀ ਰੋਸ਼ਨੀ;
ਹਵਾ ਚੋਂ ਸੁਣ ਰਿਹਾ ਹਾਂ ਵਿਸ਼ਵ-ਰਹਿਮਤਾਂ ਦੀ ਬੰਸਰੀ।
ਜਹਾਨ-ਮਾਇਆ-ਵਾਦ 'ਚੋਂ,
ਬ੍ਰਹਮ-ਛਾਇਆ-ਵਾਦ 'ਚੋਂ
ਤੁਰੋ, ਨਿਕਲ ਕੇ ਆਓ ਜ਼ਿੰਦਗੀ ਦੇ ਪਾਰਾ-ਵਾਰ ਨੂੰ;

ਤੁਰੋ, ਨਿਕਲ ਕੇ ਸਭ ਸੁਨਹਿਰੀ ਸ਼ੀਸ਼ਿਆਂ ਦੀ ਗ਼ਾਰ ਨੂੰ।
ਚਲੋ, ਚਲੋ ਜੀ ਪਾਰ ਨੂੰ,
ਤੁਰੋ ਜੀ ਬੇੜੀਆਂ 'ਚ ਭਰ ਕੇ ਖੇਤ ਆਪਣੇ ਧਾਨ ਦੇ,
ਹਾਂ, ਗੀਤ ਆਤਮਾ ਤੇ ਫੇਰ ਬੇੜੀ ਆਪਣੀ ਜਾਣ ਦੇ।
ਤੂੰ ਆਪਣੇ ਬੰਧਨਾਂ, ਖਿਲਾਰਿਆਂ, ਦਮਾਂ ਨੂੰ ਲੈ ਕੇ ਆ,'

ਜਹਾਜ਼ਰਾਨ ਨੇ ਕਿਹਾ।

'ਨੁਮੈਸ਼-ਗਾਹ ਦੇ ਮਨ-ਘੜਤ ਨਜ਼ਾਰਿਆਂ ਦਾ ਹੁਸਨ ਕੀ?
ਪਸੰਦ ਕਰਨਾ ਏਸ਼ੀਆ ! ਬੁਰੀ ਅਕਲ ਦੀ ਰੋਸ਼ਨੀ।
ਦੁਕਾਨ ਰੂਪ-ਰੰਗ ਦੀ ਸੁਗੰਧ, ਜਿਸਮ ਦਾ ਜਿਲੌ,
ਇਹ ਘੋਰ ਨਰਕ ਸਾਮਗ੍ਰੀ ਬਹਿਸ਼ਤ ਕਿਸਮ ਦਾ ਜਿਲੌ,
ਤੇਰੇ ਜਹਾਨ-ਦਿਲ ਲਈ ਹਵਾ ਹੈ ਇਸ ਦੀ ਮੌਤ ਹੀ;
ਤੜਪ ਤੂੰ ਆਪਣੇ ਆਪ ਵਿਚ ਦਵਾ ਹੈ ਇਸ ਦੀ ਮੌਤ ਹੀ।
ਅਰੂਪ ਕੋਨਿਆਂ 'ਚ ਹੀ ਤੇਰਾ ਮਹਾਂ ਅਨੰਦ ਹੈ;
ਤੇਰੇ ਹਨੇਰਿਆਂ 'ਚ ਹੀ ਤੇਰੀ ਖ਼ੁਸ਼ੀ ਦਾ ਚੰਦ ਹੈ।
ਅਮਲ ਦੇ ਰੂਹ-ਕਦਮ ਲਈ ਕੋਈ ਵੀ ਰਾਹ ਨਾ ਬੰਦ ਹੈ,
ਤੇਰੇ ਆਦਰਸ਼-ਜ਼ਿੰਦਗੀ ਬਲੰਦ ਤੋਂ ਬਲੰਦ ਹੈ।
ਸਮੇਂ ਦੀ ਮਸਤੀਆਂ ਨੂੰ ਤੂੰ ਬਲੰਦੀਆਂ ਤੇ ਲੈ ਕੇ ਜਾ,'

ਜਹਾਜ਼ਰਾਨ ਨੇ ਕਿਹਾ।

'ਮੇਰੇ ਲਈ ਮੇਰਾ ਵਤਨ ਸਦਾ ਰਿਹਾ ਹੈ ਕੈਦ ਹੀ!
ਨਵੇਂ ਸਿਤਾਰਿਆਂ 'ਚ ਹੁਣ ਕਰਾਂਗਾ ਜਾ ਕੇ ਰੋਸ਼ਨੀ।
ਇਹ ਮੌਤ ਘੁੰਗਰੂ ਹੈ ਅਮਰ ਨਾਚ ਰੂਹ ਦੇ ਵਾਸਤੇ;
ਇਹ ਤੇਜ਼ਤਰ ਸ਼ਰਾਬ ਹੈ ਨਵੇਂ ਲਹੂ ਦੇ ਵਾਸਤੇ;

ਇਹ ਗਤ ਹੈ ਆਖ਼ਰੀ ਕਿਸੇ ਸ਼ੁਰੂ ਅਲਾਪ ਦੇ ਲਈ,
ਇਹ ਇਕ ਜਗ੍ਹਾ ਹੈ ਸਿਰਫ਼ ਰੂਹ ਦੇ ਤਤ-ਮਿਲਾਪ ਦੇ ਲਈ।
ਅਨੰਦ ਐਸਾ ਛਾ ਗਿਆ
ਜੋ ਸਾਰੇ ਦੁਖ ਭੁਲਾ ਗਿਆ !'

ਜਹਾਜ਼ਰਾਨ ਨੇ ਕਿਹਾ।

ਤੇ ਫੇਰ ਤੁਰ ਗਿਆ ਜਹਾਜ਼ !

# ਊਠਾਂ ਵਾਲੇ

ਲੰਘ ਗਏ ਹਨ ਊਠਾਂ ਵਾਲੇ !
ਅਰਸ਼ਾਂ ਤਕ ਪਰਛਾਵੇਂ ਪਾ ਕੇ,
ਮਾਰੂ ਥਲ ਦੇ ਥੰਮ ਹਿਲਾ ਕੇ ;
ਲੰਘੇ ਨਕਸ਼ ਸਦੀਵੀ ਦੇ ਕੇ,
ਤਰਦੇ ਰੇਤ 'ਚ ਬੇੜੀ ਖੇ ਕੇ ;
ਇਸ ਸਾਗਰ, ਇਸ ਲਹਿਰ-ਨਗਰ 'ਚੋਂ
ਦਿੰਦੇ ਲੈਂਦੇ ਪੁਨਰ-ਉਛਾਲੇ—
ਲੰਘ ਗਏ ਹਨ ਊਠਾਂ ਵਾਲੇ !

ਸੁਪਨ-ਸੁਨਹਿਰੀ-ਦੇਸ ਦੇ ਮਾਲਕ,
ਅਨਜਾਣੇ ਪ੍ਰਦੇਸ ਦੇ ਮਾਲਕ,
ਲੰਘ ਗਏ ਹਨ ਚੁਪ-ਚੁਪੀਤੇ,
ਦੇਖ ਕੇ ਨੈਨ ਖ਼ੁਸ਼ੀ ਵਿਚ ਸੀਤੇ !
ਕੀ ਹੋਇਆ ਇਹ ਕਹਿਰ ਖ਼ੁਦਾਈ ?
ਟੱਲੀਆਂ ਦੀ ਆਵਾਜ਼ ਨਾ ਆਈ !
ਲੱਖਾਂ ਚਾ ਪਿਘਲਾ ਜੋਬਨ ਦੇ,
ਘੋਲ ਕੇ ਸੁਪਨ-ਜੁਆਨੀ ਮਨ ਨੇ,

ਭਰਿਆ ਸੀ ਇਕ ਸ਼ੌਕ-ਪਿਆਲਾ,
ਲੰਘ ਗਿਆ ਪਰ ਪੀਵਣ ਵਾਲਾ !
ਟੁਟ ਜਾ ਹੁਣ ਜੀਵਨ ਦੇ ਪਿਆਲੇ !
ਲੰਘ ਗਏ ਹਨ ਉਠਾਂ ਵਾਲੇ !

ਹੇ ਛਾਇਆ ਦੇ ਪੂਜਕ ਨੈਣੋ,
ਆਕੀ ਹਾਂ ਇਹ ਹਾਸੇ ਸਹਿਣੋਂ !
ਕੌਣ ਸੁਤਾਰੇ ਤੋੜ ਕੇ ਜਾਏ,
ਉਸ ਪੁੰਨੂੰ ਨੂੰ ਮੋੜ ਲਿਆਏ ?
ਨੀ ਕਿਰਨੋ, ਕੁਝ ਤੇਜ ਵਿਖਾਓ,
ਆਸ-ਨਿਰਾਸਾ ਫੂਕ ਮੁਕਾਓ ।
ਸੱਸੀ-ਪ੍ਰੀਤ ਨਾ ਉਸ ਨੂੰ ਭਾਈ,
ਸੁੱਤੀ ਦੇਖ ਕੇ ਹੋ ਗਿਆ ਰਾਹੀ !
ਮਿਟ ਜਾ ਹੁਣ ਮਿੱਟੀ ਦੇ ਛਾਲੇ !
ਲੰਘ ਗਏ ਹਨ ਉਠਾਂ ਵਾਲੇ !

# ਸਾਗ ਵਾਲੀ

[ਇਕ ਪਾਤਰੀ ਨਾਟਕੀ ਕਵਿਤਾ]

"ਸਾਗ ਲਵੋ ਜੀ, ਸਾਗ ਲਵੋ ਜੀ, ਸਾਗ ਲਵੋ ਜੀ ਕੋਈ!"

ਹਲਕੀ, ਮਧੁਰ ਅਵਾਜ਼ ਕਿਸੇ ਦੀ ਦੂਰ ਗਲੀ 'ਚੋਂ ਆਏ।
ਦਿਲ ਤੜਪੇ ਜਿਉਂ ਸੜਦੀ ਸੜਦੀ ਮੁਹਰ ਕੋਈ ਲੱਗ ਜਾਏ!
ਜਾਣੀ ਹੋਈ ਅਵਾਜ਼ ਹੈ ਮੇਰੀ, ਕੌਣ ਹੈ, ਸਮਝ ਨਾ ਆਏ;
ਬੰਦ ਦਰਵਾਜ਼ੇ ਲੰਘ ਤੜਪਾਵਣ ਯਾਦ-ਸੁਰਤ ਦੇ ਸਾਏ!
ਨਚ ਰਹੀ ਹੈ ਬੇਸੁਧ ਬਾਰਸ਼ ਬਿਜਲੀ ਦੇ ਤਾਲਾਂ ਤੇ,
ਜਾਗ ਰਹੇ ਨੇ ਰਾਤ ਦੇ ਪੰਛੀ ਭੁੱਖ ਦੀਆਂ ਡਾਲਾਂ ਤੇ।
ਪਾਂਧੀ-ਹੀਨ ਭਿਆਨਕ ਤਿਲਕਣ ਨਾਲ ਭਰੇ ਹਨ ਰਸਤੇ,
ਜਿਉਂ ਕੋਈ ਸੁਪਨ ਡਰਾਉਣਾ ਦੇਖੇ ਇੰਜ ਡਰੇ ਹਨ ਰਸਤੇ।
ਘਰ ਦੀ ਚਾਰ-ਦੀਵਾਰੀ ਅੰਦਰ ਜੀ ਮੇਰਾ ਘਬਰਾਏ,
ਏਸ ਸਮੇਂ ਗਲੀਆਂ ਵਿਚ ਮੇਰਾ ਜੀਵਨ ਫਿਰਨਾ ਚਾਹੇ।
ਜਾਗੀ ਯਾਦ ਤੇ ਨੀਂਦ ਗਵਾਚੀ: ਇੱਕ ਹੱਸੀ, ਇਕ ਰੋਈ।
ਫੇਰ ਅਵਾਜ਼ ਅਚਾਨਕ ਆਈ, 'ਸਾਗ ਲਵੋ ਜੀ ਕੋਈ!'

ਇਸ ਗੰਭੀਰ ਨਗਰ ਵਿਚ ਜਦ ਕਿ ਹੈ ਸਭ ਪਾਸੇ ਪਾਣੀ।
ਸ਼ਾਇਦ ਹੀ ਬਿਪਤਾ ਵਿਚ ਇਸ ਦਾ ਸਾਗ ਲਵੇ ਕੋਈ ਪ੍ਰਾਣੀ।

ਅਚਨਚੇਤ ਮੇਰੇ ਦਰ ਲਾਗੇ ਪ੍ਰਿਥਮ ਬੋਲ ਉਹ ਬੋਲੀ,
'ਕੁਝ ਮੁਲ ਨਾਹੀਂ,ਕੁਝ ਮੁਲ ਨਾਹੀਂ,ਭਰ ਲਉ ਆਪਣੀ ਝੋਲੀ।'
ਮੈਂ ਉਸ ਵੇਲੇ ਦੀਵਾ ਲੈ ਕੇ ਦਰਵਾਜ਼ੇ ਤੇ ਆਇਆ,
ਦੇਖੀ ਬਾਹਰ ਮੌਨ ਖੜੀ ਹੈ ਸੁੰਦਰਤਾ ਦੀ ਕਾਇਆ !
ਸਿਰ ਤੇ ਪੰਡ ਤੇ ਦੁਖ-ਬਾਰਸ਼ ਵਿਚ ਕੰਬਦੇ ਬੁਲ੍ਹ ਗੁਲਾਬੀ,
ਖੁਰ ਖੁਰ ਰੰਗ ਦੁਪੱਟੇ ਤੋਂ ਹੈ ਅੰਗ ਅੰਗ ਲਾਲ-ਉਨਾਬੀ।

ਮੈਂ ਪੁਛਿਆ, 'ਦਸ, ਕੌਣ ਖਰੀਦੂ ਸਾਗ ਤੇਰਾ, ਦੀਵਾਲੀ ?
ਇਸ ਵੇਲੇ ਵੀ ਆਸ ਕਿਸੇ ਤੋਂ ਹੈ ਤੈਨੂੰ, ਹੇ ਰਾਣੀ ?'

ਉਸ ਕਿਹਾ, "ਹਨ ਆਸ-ਨਿਰਾਸਾ ਆਪਣੇ ਆਪਣੇ ਧੋਖੇ,
ਮੁਕ ਜਾਏਗੀ ਗਠੜੀ ਮੇਰੀ ਆਖ਼ਰ ਨੂੰ ਹੱਸ ਰੋ ਕੇ !
ਤੂੰ ਜੇ ਲੈਣਾ ਹੈ ਕਰ ਛੇਤੀ, ਹੋਰ ਵੀ ਹੈਨ ਦੁਆਰੇ;
ਹੋਕਾ ਦੇਂਦੇ ਤੁਰ ਜਾਣਾ ਹੈ ਅਗਲੇ ਹੋਰ ਬਜ਼ਾਰੇ।
ਦੁੱਖ-ਸੁੱਖ ਤੋਂ ਕੀ ਦਸ ਅਸਾਂ ਨੂੰ ਰਾਤ ਬੁਰੀ ਹੈ ਕਾਲੀ ?
ਆਪਣੇ ਹੀ ਤੰਦ-ਤਾਣੇ ਵਿਚ ਭੁਲ ਨਾ ਆਪ, ਸੁਆਲੀ !"

ਆਇਆ ਮਧੁਰ ਹਵਾ ਦਾ ਝੋਕਾ, ਹਿੱਲੀ ਜ਼ੁਲਫ਼ ਨਸ਼ੀਲੀ;
ਮੈਂ ਬਾਂਹ ਉਸ ਦੀ ਫੜਨੀ ਚਾਹੀ, ਹੋਈ ਸਾਵੀ-ਪੀਲੀ;
ਡਿੱਗ ਪਈ ਤਿਲਕਣ ਵਿਚ ਗਠੜੀ, ਤਿਲਕਾਂ ਜਦੋਂ ਚੁਕਾਵਾਂ;
ਏਸ ਅਣੋਖੀ ਭੁਲ ਤੋਂ ਹੁਣ ਮੈਂ ਲਖ ਲਖ ਕਸਮਾਂ ਖਾਵਾਂ।
ਕਿੰਨੀ ਵਾਰ ਮੈਂ ਕੀਤੀ ਤੋਬਾ ਮੁੜ ਉਹੋ ਹੋ ਜਾਏ,
ਹੁਣ ਇਸ ਦੁਖਿਆਰਨ ਦਾ ਸਭ ਕੁਝ ਹਾਏ ! ਕੌਣ ਚੁਕਾਏ ?
ਚਿੱਕੜ ਵਿਚ ਰੁਲੀਆਂ ਹਨ ਰੀਦਲਾਂ ਦੂਰ ਦੂਰ ਤਕ ਜਾ ਕੇ,

ਸਾਂਭਦਿਆਂ ਜੇ ਦਿਨ ਚੜ੍ਹ ਆਇਆ ਮਰ ਜਾਸਾਂ ਸ਼ਰਮਾ ਕੇ !
ਦੀਪਕ-ਲੋ ਵਲ ਨਸਣਾ ਚਾਹਾਂ ਜਿਸ ਦਹਿਲੀਜ਼ ਸਜਾਏ,
ਜੋਤ ਬੁਝੀ ਇਕ-ਦਮ ਨੈਣਾਂ ਦੀ ਰਾਹ ਕੀ ਦੀਪ ਵਿਖਾਏ !

ਕਦੇ ਕਦੇ ਤੱਕ ਅੱਖ ਖੁਲ੍ਹਦੀ ਹੈ ਕਰਨ ਲਈ ਅਰਜ਼ੋਈ
ਜਦ ਕੋਈ ਹੋਕਾ ਆ ਦੇਂਦੀ ਹੈ, 'ਸਾਗ ਲਵੋ ਜੀ ਕੋਈ ।'

# ਧਰਤੀ ਮਾਤਾ

ਹੇ ਜ਼ਮੀਨ ਨਮਸਕਾਰ !
ਸੁੰਨਤਾ ਸਜਾ ਰਹੇ ਨੇ ਅਰਸ਼ ਦੀ ਤੇਰੇ ਸਪੂਤ;
ਤੇਰੇ ਮੋਨ ਪਰਬਤਾਂ 'ਚੋਂ ਜ਼ਿੰਦਗੀ ਦੇ ਰਾਜ-ਦੂਤ
ਆ ਰਹੇ ਨੇ ਸੋਮਿਆਂ ਤੇ ਝਰਨਿਆਂ ਦੇ ਰੂਪ ਧਾਰ;
ਇਹ ਅਟੱਲ ਹਰਕਤਾਂ ਤੋਂ ਬੇਕਰਾਰ,
ਦੇ ਰਹੇ ਨੇ ਤਾਰਿਆਂ ਨੂੰ ਜ਼ਿੰਦ ਸੀਤ,
ਰਾਤ ਦਿਨ ਹਿਮਾਲਿਆ ਦੇ ਸਰਦ ਗੀਤ ।
ਆਤਮਾ ਦੀ ਭੁਖ ਤੇ ਉਜਾੜ ਨੂੰ
ਹਿਮਾਲਿਆ ਦੇ ਦਾਮਨਾਂ ਦੀ ਦੇ ਬਹਾਰ ।
ਹੇ ਜ਼ਮੀਨ ਨਮਸਕਾਰ !

ਚੰਦ, ਸੂਰਜਾਂ ਦੇ ਵੰਸ
ਗੋਦ ਵਿਚ ਤੇਰੀ ਸਹੰਸ ;
ਖੇਡਦੇ ਗਏ ਨੇ ਤਾਜ,
ਲੇਟਦੇ ਗਏ ਨੇ ਰਾਜ;
ਅਗਨ-ਇਸ਼ਟ, ਚਕ੍ਰਵਰਤਿ,
ਖਾ ਕੇ ਅਪਣੇ ਆਪ ਤੋਂ ਅਖ਼ੀਰ ਹਾਰ

ਆ ਗਏ ਤੇਰੇ ਦੁਆਰ;
ਝਲਿਆ ਗਿਆ ਨਾ ਜੋ ਸਵਰਗ ਤੋਂ
ਝਲਿਆ ਤੂੰ ਆਦਮੀ ਦਾ ਪਾਪ-ਭਾਰ ।
ਹੇ ਜ਼ਮੀਨ ਨਮਸਕਾਰ !

ਕਿਸੇ ਨੂੰ ਵੀ ਅਧੀਨਤਾ ਨਹੀਂ ਤੇਰੇ ਸ੍ਵਰਾਜ ਦੀ;
ਨਾ ਹੋਵੇ ਕਾਰਾਗਾਰ ਤੇਰੇ ਪਹਿਲੂਆਂ ਤੇ ਰਾਜ ਦੀ !
ਹਜ਼ਾਰ ਰਾਵੀਆਂ ਨੇ ਹਸਤ-ਰੇਖ 'ਚੋਂ ਉਰੇ ਪਰੇ;
ਤੂੰ ਆਦਮੀ ਨੂੰ ਰਾਵੀਆਂ ਦੀ ਸ਼ਾਨ ਦੇ;
ਲਖ਼ਸ਼ ਸਾਗਰਾਂ ਤੋਂ ਵੀ ਮਹਾਨ ਦੇ ।
ਬਲ 'ਚ ਆਦਮੀ ਦੇ ਫੇਰ
ਅਪਣਾ ਸਬਰ, ਅਪਣੀ ਏਕਤਾ, ਸਮਾਨਤਾ ਉਭਾਰ
ਕੋਈ ਦਿਲ ਨਾ ਤੇਰੇ ਤੇ ਤੁਰੇ ਮਿਲਾਪ ਹੀਨ–
ਨਮਸਕਾਰ ਹੇ ਜ਼ਮੀਨ !

ਹੇ ਜ਼ਮੀਨ ਨਮਸਕਾਰ !
ਚੁੰਮਦਾ ਹਾਂ ਤੇਰੇ ਜ਼ੱਰਿਆਂ ਨੂੰ ਮੈਂ,
ਪੂਜਦਾ ਹਾਂ ਤੇਰੇ ਕਤਰਿਆਂ ਨੂੰ ਮੈਂ;
ਮੁਕਟ ਮੇਰਾ ਏ ਤੇਰੀ ਦਲ੍ਹੀਜ਼ ਤੇ,
ਸਿਰ ਝੁਕਾ ਰਿਹਾ ਤਾਂ ਤੇਰੀ ਹਰ ਪੁਨੀਤ ਚੀਜ਼ ਤੇ,
ਛੂਹ ਰਹੇ ਨੇ ਮੇਰੇ ਕਲਸ ਤੇਰੀ ਚਰਨ-ਧੂੜ ਨੂੰ,
ਤੂੰ ਹੀ ਸਹਾਰਿਆ ਏ ਮੇਰੇ ਐਬ, ਮੇਰੇ ਕੂੜ ਨੂੰ,

ਹੇ ਜ਼ਮੀਨ, ਤੂੰ ਕੋਈ ਸਰਾਂ ਨਹੀਂ,

ਮਿਟਣ ਵਾਲੀ ਥਾਂ ਨਹੀਂ ।
ਅਨੰਤ ਵਾਰ ਘਰ ਬਣਾਇਆ ਆ ਕੇ ਤੇਰੀ ਗੋਦ ਨੂੰ,
ਕਿਸੇ ਨੂੰ ਮੋੜਿਆ ਨਾ, ਰੋਕਿਆ ਨਾ ਤੂੰ,
ਆ ਗਏ, ਚਲੇ ਗਏ ਨੇ ਆਪ ਹੀ—
ਹੇ ਜ਼ਮੀਨ ਤੂੰ ਕੋਈ ਸਰਾਂ ਨਹੀਂ,
ਮਿਟਣ ਵਾਲੀ ਥਾਂ ਨਹੀਂ ।
ਰੂਹ ਨੂੰ ਮੋੜਦੇ ਨੇ ਜਿਸ ਜਹਾਨ ਤੋਂ
ਉਹ ਸਰਾਂ ਹੈ, ਇਹ ਜ਼ਮੀਨ ਤਾਂ ਨਹੀਂ ।

ਹੇ ਜ਼ਮੀਨ ਅਸਲਿਆਂ ਦੀ ਰੂਪਕਾਰ,
ਸਾਗਰਾਂ ਦੀ ਤਹਿ 'ਚ ਵੀ ਤੇਰਾ ਖਿਲਾਰ ;
ਤਾਰਿਆਂ ਦੀ ਚਮਕ ਤਕ ਤੇਰਾ ਪਸਾਰ ;
ਹੈ ਸਵਰਗ ਵੀ ਕਿਸੇ ਜ਼ਮੀਨ ਤੇ ;
ਰੂਪ ਧਰਤੀਆਂ ਦੇ ਵੀ ਨੇ ਬੇਸ਼ੁਮਾਰ ।
ਹੇ ਜ਼ਮੀਨ ਨਮਸਕਾਰ !

# ਗ਼ਜ਼ਲ

ਜ਼ਿੰਦਗਾਨੀ ਏ, ਪਰਾਇਆ ਧਨ ਨਹੀਂ;
ਜ਼ਿੰਦਗੀ ਨੂੰ ਮਾਨਣਾ ਔਗੁਣ ਨਹੀਂ ।
ਕਿਉਂ ਖ਼ਿਆਲਾਂ ਦੇ ਲਈ ਹਨ ਬੇੜੀਆਂ ;
ਜੋ ਹਵਾ ਨੂੰ, ਵਕਤ ਨੂੰ ਬੰਧਨ ਨਹੀਂ ?
ਇੱਕ ਜ਼ਖ਼ਮ, ਕੋਈ ਉਮੰਗ, ਇੱਕ ਢੂੰਡ-ਭਾਲ ;
ਤੜਪ ਤੋਂ ਬਿਨ ਮੌਤ ਹੈ, ਜੀਵਨ ਨਹੀਂ ।
ਰੋਜ਼ ਲੰਘਦਾ ਹਾਂ ਗਲੀ ਤੇਰੀ 'ਚੋਂ ਮੈਂ,
ਚਾਹੇ ਕਿਸਮਤ ਵਿੱਚ ਤੇਰਾ ਦਰਸ਼ਨ ਨਹੀਂ ।
ਫੇਰ ਵੀ ਕੁਝ ਮੇਰੀ ਲਗਦੀ ਹੈਂ ਜ਼ਰੂਰ,
ਜ਼ਿੰਦਗੀ ਦੀ ਚਾਹੇ ਤੂੰ ਸਾਥਣ ਨਹੀਂ !
ਕਿਸ ਤਰ੍ਹਾਂ ਪੂਰਨ ਹੁਨਰ ਦਰਸ਼ਨ ਦਏ,
ਜ਼ਿੰਦਗਾਨੀ ਉਸ ਦੇ ਜੇ ਅਰਪਣ ਨਹੀਂ ।
ਭਾਰ ਮਾਨਵਤਾ ਦਾ, ਜਗ-ਦੁਖ ਹਰਨ ਦਾ,
ਜੋ ਨਹੀਂ ਉਹ ਸਿਰ ਨਹੀਂ, ਗਰਦਨ ਨਹੀਂ ।

# ਤੇਰਾ ਖ਼ਿਆਲ

ਤੇਰਾ ਖ਼ਿਆਲ ਹੀ ਕਾਫ਼ੀ ਏ ਜ਼ਿੰਦਗੀ ਦੇ ਲਈ ;
ਤੜਪ ਹੀ ਕਾਫ਼ੀ ਏ ਇੱਕ ਉਮਰ ਭਰ ਕਵੀ ਦੇ ਲਈ ।
ਚਮਕ ਉਹ ਦੱਬੀ ਪਈ ਏ ਪਹਾੜ-ਭੈ ਹੇਠਾਂ
ਕਿਰਨ ਵੀ ਜਿਸ ਦੀ ਹੈ ਕਾਫ਼ੀ ਹਰ ਇੱਕ ਰਵੀ ਦੇ ਲ਼ਈ ।
ਸਮੇਂ ਨੂੰ ਲੋੜ ਹੈ ਅੱਜ ਉਸ ਮਿਲਾਪ-ਜੀਵਨ ਦੀ,
ਕੋਈ ਬਿਗਾਨਾ ਨਹੀਂ ਜਿਸ ਬਰਾਦਰੀ ਦੇ ਲਈ ।
ਕਰਾਂ ਇਹ ਪਹਿਲਾਂ ਕਿ ਉਹ, ਕੀ ਕਰਾਂ ਤੇ ਕੀ ਨ ਕਰਾਂ,
ਸਦਾ ਹੀ ਹੈ ਮੁਸੀਬਤ ਇਹ ਆਦਮੀ ਦੇ ਲਈ ।
ਇਹ ਜੰਗ ਮੌਤ ਹੈ ਮਾਨਵ ਦੀ ਉੱਨਤੀ ਦੇ ਲਈ;
ਜ਼ਮਾਨਾ ਜਾਗ ਪਏ ਕਾਸ਼ ! ਸ਼ਾਂਤੀ ਦੇ ਲਈ ।

# ਅਸ਼ੋਕ ਲਾਠ

## (ਕਲਾ-ਦ੍ਰਿਸ਼ਟੀ ਤੋਂ)

ਚਾਹੇ ਲੱਖ ਸਦੀਆਂ ਤੋਂ ਸੋਮਾ,
ਚਾਹੇ ਦਰਿਆ ਅੱਤ ਪੁਰਾਣਾ,
ਨਿੱਤ ਨਿੱਤ ਨਵੀਆਂ ਨਵੀਆਂ ਲਹਿਰਾਂ,
ਨਿੱਤ ਨਿੱਤ ਸੱਜਰਾ ਪਾਣੀ;
ਰੋਜ਼ ਹੀ ਜੋਤ ਨਵੀਂ ਦੀਵੇ ਦੀ ਚਾਹੇ ਜੁੱਗ ਪੁਰਾਣੀ।
ਨੂਰ-ਕਲਾ-ਸ਼ਕਤੀ ਨੂੰ ਚਾਹੇ ਗੁਜ਼ਰੇ ਲੱਖ ਜ਼ਮਾਨਾ,
ਨਿੱਤ ਨਵਾਂ ਹੋ ਚਮਕੇ ਜਗ ਤੇ, ਬਦਲੇ ਸਮਾਂ ਪੁਰਾਣਾ।

ਫੁੱਲਾਂ ਕੋਲੋਂ ਫੁੱਲਾਂ ਦਾ ਸਤ ਹੈ ਸੁਰਜੀਵ ਵਧੇਰੇ,
ਰਾਤ-ਮੌਤ ਤੋਂ ਬਾਦ ਵੀ ਉਸ ਵਿਚ ਜਾਗਣ ਪੁਸ਼ਪ-ਸਵੇਰੇ।
ਆਦਮ ਦੇ ਉੱਨਤ ਜੀਵਨ ਦਾ ਰਸ ਇਹ ਅਮਰ ਕਲਾ ਏ;
ਮੌਤ ਤੋਂ ਬਾਦ ਜਗਾਵਣ ਵਾਲੀ ਇਹ ਇਕ ਅਮਰ ਦਵਾ ਏ।
ਇਸ ਖ਼ੁਸ਼ਬੂ ਤੋਂ ਖੁਲ੍ਹਦੇ ਹਨ ਬੰਧਨ ਜਨਮ ਜਨਮ ਦੇ;
ਏਸ ਫੁਲੇਲ-ਸੁਗੰਧ ਤੋਂ ਹੋਵਣ ਰਾਜ਼ੀ ਰੋਗੀ ਗ਼ਮ ਦੇ।

ਕਿੰਨੇ ਸ਼ਾਹ ਦੇਖੇ ਹਨ ਤੂੰ ਵੀ, ਹੇ ਅਸ਼ੋਕ-ਮੁਨਾਰੇ !

ਹੁਨਰ ਤੇ ਕਬਜ਼ਾ ਕਰਦੇ ਮੋਏ ਕਿੰਨੇ ਏਸ ਦਵਾਰੇ ?
ਜ਼ਾਲਮ ਸਿਰ ਕਿੰਨੇ ਟੁਟੇ ਹਨ ਨਾਲ ਤੇਰੇ ਟਕਰਾ ਕੇ ?
ਪੈਰ ਕਲਾ ਦੇ ਡੋਲ ਨਾ ਸਕੇ ਤੇਗ਼ਾਂ ਤੋਂ ਘਬਰਾ ਕੇ ।
ਤੇਰੀ ਖ਼ਾਮੋਸ਼ੀ ਵਿੱਚ ਗ਼ਰਕੇ ਲੱਖ ਫ਼ੌਜਾਂ ਦੇ ਰੌਲੇ;
ਹੁਨਰ ਵਿਹੀਨ, ਨਿਕਾਰੇ ਜੀਵਨ, ਇਕ ਸਾਏ, ਇਕ ਝੋਲੇ ।
ਤੇਜ ਕਲਾ ਦਾ ਮੁੜ ਦਾਸਾਂ ਦੇ ਪਿੰਜਰ ਨੂੰ ਤੜਪਾਏ,
ਸੁਸਤ ਕਦਮ ਵਿੱਚ ਪਰਿਵਰਤਨ ਦੇ ਜੀਵਨ-ਤੁਰਮ ਵਜਾਏ ।
ਝੁਕੀਆਂ ਹੋਈਆਂ ਗਰਦਨਾਂ ਉਠਣ. ਖ਼ੂਨ ਰਗਾਂ ਵਿੱਚ ਖੌਲੇ,
ਖੋਈ ਗਈ ਆਜ਼ਾਦੀ ਹਾਸਲ ਕਰਨ ਲਈ ਦਿਲ ਮੌਲੇ ।
ਅਰਸ਼-ਕਲਾ ਤੋਂ ਦਿਨ ਉਪਜੇਗਾ, ਕਾਲੀ-ਰਾਤ-ਜਗਤ ਵਿੱਚ ।
ਇਸ ਤੋਂ ਮਾਨਵਤਾ ਜਾਗੇਗੀ, ਮੂਰਖਤਾ ਦੀ ਰੱਤ ਵਿੱਚ ।

ਰਾਵਣ ਨੇ ਬੀਜਿਆ ਨਾ ਹੋਵੇ ਸ਼ਾਇਦ ਕਾਲ ਹਵਾਈ,
ਪਾਵੇ ਹੁਨਰ ਤੇ ਪਰ ਬੱਝਦਾ ਹੈ ਆਪ ਹੀ ਕਾਲ ਖ਼ੁਦਾਈ ।
ਹੁਨਰ- ਬਿਨਾਂ ਉਹ ਕੌਮ ਨਾ ਆਈ ਜੋ ਇੱਕ ਵਾਰ ਸਿਧਾਰੀ;
ਤੇਜ ਕਲਾ ਬਿਨ ਕੀ ਹੈ ਆਖ਼ਰ ਕਾਇਆ-ਕਿਰਨ-ਕੁਮਾਰੀ ?
ਗ਼ਰਕ 'ਮਹਿੰਜੋ', ਗ਼ਰਕ 'ਪੀਪੀਆ' ਜੀਵਤ ਹਨ ਇਸ ਵਰ ਤੋਂ;
ਹੁਨਰ ਨਿਕਲਿਆ ਮੌਤ ਦਾ ਸੀਨਾ ਚੀਰ ਕੇ ਬਾਹਰ ਕਬਰ ਤੋਂ ।
ਮੱਛੀ ਦੇ ਵਿਡ, ਕਛੂ ਦੀ ਕਾਇਆ 'ਚੋਂ ਨਿਕਲਣ ਵਾਲੇ,
ਹੁਨਰ ਦੇ ਜਾਦੂ ਤੋਂ ਹੀ ਇਹ ਅਵਤਾਰ ਨੇ ਜ਼ਿੰਦਾ ਹਾਲੇ ।
ਸਾਗਰ ਦੀ ਝੱਗ, ਹਿਮ ਪਹਾੜਾਂ ਤੋਂ ਹੈ ਜਨਮ ਜਿਨ੍ਹਾਂ ਦਾ,
ਇਸ ਦੀ ਛੋਹ ਤੋਂ ਹੀ ਜ਼ਿੰਦਾ ਹੈ ਜਗ ਵਿਚ ਹੁਸਨ ਉਨ੍ਹਾਂ ਦਾ ।
ਓਸ ਕਰਮਸ਼ਾਲਾ ਵਿੱਚ ਇਸ ਦੀ ਮਧੁਰ ਹਵਾ ਲੈ ਜਾਏ,
ਹਰ 'ਵੇਲਾ', ਹਰ 'ਹਰਕਤ' ਜਿਸ 'ਚੋਂ ਰੋਜ਼ ਨਵੀਂ ਬਣ ਆਏ ।

ਤੇਰੀ ਬਣਤ, ਅਸ਼ੋਕ-ਮੁਨਾਰੇ ! ਸਾਡੇ ਸ਼ੋਕ ਮਿਟਾਏ,
ਕੱਚੇਪਣ ਵਿੱਚ ਕਾਸ਼ ਕਿ ਤੇਰੀ ਪੁਖ਼ਤਾਈ ਆ ਜਾਏ !
ਗੱਡੀ ਜਾ ਤੂੰ ਵਿੱਚ ਜ਼ਮੀਰਾਂ ਨੀਚ ਨਾ ਹੋਵੇ ਬੰਦਾ;
ਵਾਰ ਦਏ ਇਨਸਾਨ ਕਲਾ ਤੋਂ ਕੂੜ-ਕਰਮ ਦਾ ਫੰਧਾ ।
ਡੋਲ ਰਹੇ ਪੈਰਾਂ ਵਿਚ ਤੇਰੀ ਸ਼ਕਤੀ ਆਣ ਸਮਾਏ,
ਤੇਰਾ ਪੁਨਰ-ਸੁਨੇਹਾ ਹਿੰਦੀ ਦੁਨੀਆਂ ਵਿੱਚ ਲੈ ਜਾਏ ।
ਲੜਦੀ ਦੁਨੀਆ ਨੂੰ ਸੰਦੇਸ਼ਾ ਫੇਰ ਦਏ ਗੌਤਮ ਦਾ,
ਛਾਏ ਜੰਗ-ਹਨੇਰ ਤੇ ਸ਼ਾਇਦ ਚਾਨਣ ਸੱਚ-ਅਮਨ ਦਾ ।

## ਆਸ਼ਾ

ਅੱਜ ਕੋਈ ਆਇਗਾ

ਧੁਰ ਕੋਠੇ ਰੱਖੀਏ ਪੰਜ-ਮੁਖੀਆ ਦੀਵਾ ਬਾਲ;<br>
ਖ਼ਬਰੇ ਕਿਸ ਪਾਸੇ ਤੋਂ ਆਏ ਮੇਰਾ ਲਾਲ।

ਚਾਨਣ ਕਰ ਛੱਡੀਏ

ਪੂਰਬ, ਪੱਛਮ, ਉੱਤਰ, ਦੱਖਣ, ਅੰਬਰ ਨਾਲ।

ਅੱਜ ਕੋਈ ਆਇਗਾ

ਧੁਰ ਕੋਠੇ ਰਖੀਏ ਪੰਜ-ਮੁਖੀਆ ਦੀਵਾ ਬਾਲ!

ਅਰਸ਼ਾਂ ਤੋਂ ਉਤਰੇ,

ਸਾਂਭ ਲਵਾਂ ਛੇਤੀ ਅੱਜ ਆਪਣੇ ਸਾਰੇ ਜਾਲ।<br>
ਕੋਮਲ ਤਖ਼ਤ ਮੇਰੇ ਤੇ ਬੈਠੇ ਰਾਜ ਕੁਮਾਰ!<br>
ਅੱਜ ਕੋਈ ਆਇਗਾ ਦਰਦਾਂ ਦਾ ਅਵਤਾਰ:<br>
ਰੌਸ਼ਨ ਹੋਵਣਗੇ ਮੇਰੀ ਨਜ਼ਰ ਦੇ ਅੰਧ ਬਜ਼ਾਰ!

ਮੈਂ ਉਸ ਤੋਂ ਬਲਿਹਾਰ!

ਅੱਜ ਮੇਰਾ ਆਇਗਾ ਕਮਲੀ ਦਾ ਰਾਜ ਕੁਮਾਰ।<br>
ਅੱਜ ਮੇਰੇ ਪੱਛਮ ਦੀ ਗਲੀਆਂ ਵਿਚ ਅੰਨ੍ਹ-ਹਨੇਰ,

ਪੂਰਬ ਦੀ ਗੋਦੀ ਵਿਚ ਧੁੰਦਲੇ ਰੰਗ-ਸਵੇਰ।
ਬਾਲ ਕੇ ਤੁੱਤ ਅਪਣੇ ਚਮਕਾ ਦਿਆਂ ਆਪਣੀ ਭਾਲ;
ਧੁਰ ਕੋਠੇ ਰੱਖੀਏ ਪੰਜ-ਮੁਖੀਆ ਦੀਵਾ ਬਾਲ !

ਅੱਜ ਕੋਈ ਆਇਗਾ,

ਲੈ ਕੇ ਆਇਗਾ, ਕੋਈ ਨਵ-ਜੀਵਨ ਦੀ ਲੋ !
ਮੁੜ ਕੋਈ ਲਾਇਗਾ ਸਾਂਝਾਂ ਦੀ ਨੂਰੀ ਛੁਹ !
ਅੱਜ ਕੋਈ ਜਾਇਗਾ ਸੁਖ ਭਰ ਕੇ ਸਖਣੀ ਗੋਦ;
ਰੌਸ਼ਨੀਆਂ ਲੈ ਕੇ ਮੇਰੀ ਉਮਡੇਗੀ ਅਗਲੀ ਪੋਦ।
ਜੀਵਨ ਦੇ ਮੁਸ਼ਕਲ ਅੱਜ ਹੋਣਗੇ ਹਲ ਸਵਾਲ !
ਧੁਰ ਕੋਠੇ ਰੱਖੀਏ ਪੰਜ-ਮੁਖੀਆ ਦੀਵਾ ਬਾਲ,
ਅੱਜ ਕੋਈ ਆਇਗਾ !

## ਫੇਰ ਪਾਰੋ ਨੇ ਕਿਹਾ :

ਖੇਤ ਤੇਰੇ ਹੋਣ ਵਾਲੇ ਨੇ ਅਧੀਨ,
ਦੇਸ ਤੇਰਾ ਹੋਣ ਵਾਲਾ ਏ ਗ਼ੁਲਾਮ,
ਜਾਗ ਜੀਵਨ ਦੀ ਕਲਾ ਦੇ ਇੰਤਕਾਮ !
ਕਰ ਲਿਆ ਤੂੰ ਆਤਮਾ ਦੀ ਗੋਦ ਵਿੱਚ ਕਾਫ਼ੀ ਅਰਾਮ,
ਖ਼ੂਨ ਦੀ ਹਰਕਤ 'ਚ ਕਿਧਰੇ ਬੈਠ ਨ ਜਾਏ ਹਰਾਮ।
ਔਣ ਵਾਲੀ ਏ ਤੇਰੇ ਪਰਬਤ ਤੇ ਸ਼ਾਮ
ਦੁਸ਼ਮਨਾਂ ਦੇ ਝੰਡਿਆਂ ਦੀ, ਨੇਜ਼ਿਆਂ ਦੀ, ਫ਼ੌਜ ਦੀ ;
ਆ ਰਹੀ ਏ ਇੱਕ ਗ਼ੁਲਾਮੀ ਦੀ ਭਿਆਨਕ ਕਾਲੀ ਰਾਤ,
ਜਾਗ ਮੇਰੇ ਸੋਮਨਾਥ !

ਹੋ ਰਿਹਾ ਸਾਗਰ ਤੇ ਕਬਜ਼ਾ ਲਾਲਚੀ ਤੂਫ਼ਾਨ ਦਾ,
ਕੌਮ ਨੂੰ ਖ਼ਤਰਾ ਏ ਅਪਣੀ ਜਾਨ ਦਾ,
ਚਮਕ ਉੱਠ ਹੇ ਰੌਸ਼ਨੀ ਕੱਲਿਆਣ ਦੀ,
ਜੋਸ਼ ਖਾ, ਹੇ ਜ਼ਿੰਦਗਾਨੀ ਦੇ ਲਹੂ,
ਜਾਗ ਰੂਹ।

ਤੇਰੇ ਜਾਗਣ ਤੇ ਹੈ ਗੰਗਾ ਨੂੰ ਖ਼ੁਸ਼ੀ,
ਹੈ ਮਦਾਨਾਂ ਦੀ ਬਹਾਰ ਅਪਣੀ ਬਹਾਰ
ਜਾਗ ਹੇ ਸਾਵੰਤ ਯੋਧੇ, ਜੋਤਕਾਰ !

ਇਹ ਤੇਰੀ ਭਗਤੀ ਹੈ ਕੀ ? ਕਿਸ ਦੇ ਲਈ ?
ਇਹ ਤਪੱਸਿਆਂ ਕਿਸ ਦੀ ਮੁਕਤੀ ਦੇ ਲਈ ?
ਤੜਪਦੇ ਨੇ ਦਿਲ ਤੇਰੀ ਆਵਾਜ਼ ਨੂੰ,
ਖੋਲ੍ਹ ਦੇ ਉਠ ਮੁਕਤੀਆਂ ਦੇ ਰਾਜ਼ ਨੂੰ ।
ਖ਼ੁਦ-ਪਰੱਸਤੀ ਏ ਕੋਈ ਭਗਤੀ ਨਹੀਂ,
ਇਸ ਦੀ ਕੁਝ ਸ਼ਕਤੀ ਨਹੀਂ ।
ਤੇਰੀਆਂ ਕਾਨਾਂ ਦਾ ਸੋਨਾ ਢਾਲ ਕੇ
ਗ਼ੈਰ ਪੀਵਣਗੇ ਸ਼ਰਾਬ,
ਤੇਰਿਆਂ ਸਿੱਪਾਂ ਦੇ ਮੋਤੀ ਪੈਣਗੇ ਦੁਸ਼ਮਣ ਦੇ ਗਲ;
ਤਾਜ਼ਾ ਮਿਹਨਤ ਦਾ ਲਹੂ
ਪੀ ਲਿਆ ਜਾਵੇਗਾ ਪਾਨੀ ਸਮਝ ਕੇ ।
ਜਾਣ ! ਇਸ ਵੇਲੇ ਤਿਰੀ ਭਗਤੀ ਹੈ ਕੀ ?
ਜਾਗ੍ਰਤ, ਜਾਂ ਬਰਫ਼ ਦੀ ਬਾਰਾਦਰੀ ?
ਨਰਕ ਹੋ ਜਾਏਗਾ ਇਹ ਤੇਰਾ ਬਹਿਸ਼ਤ,
ਗ਼ੈਬ ਹੋ ਜਾਏਗੀ ਖੰਭਾਂ 'ਚੋਂ ਉਡਾਰ,
ਮੌਤ ਹੋ ਜਾਏਗੀ ਤੇਰੀ ਜੀਭ ਦੀ,
ਬਰਫ਼ ਹੋ ਜਾਵਣਗੇ ਸਭ ਤੇਰੇ ਖ਼ਿਆਲ.
ਗ਼ਰਕ ਜਾਵੇਗੀ ਹਿਮਾਲਾ ਦੀ ਬਲੰਦੀ ਐਬ ਵਿੱਚ,
ਸਬਜ਼ਿਆਂ ਦਾ ਜ਼ਰਦ ਹੋ ਜਾਵੇਗਾ ਰੰਗ ;
ਆਦਮੀ ਦਾ ਜੀਣਾ ਹੋਵੇਗਾ ਮੁਹਾਲ ।
ਖੇਤ ਤੇਰੇ ਹੋਣ ਵਾਲੇ ਨੇ ਅਧੀਨ,
ਦੇਸ਼ ਤੇਰਾ ਹੋਣ ਵਾਲਾ ਏ ਗ਼ੁਲਾਮ,
ਜਾਗ ਜੀਵਨ ਦੀ ਕਲਾ ਦੇ ਇੰਤਕਾਮ !

ਹੋ ਗਿਆ 'ਨੱਚਦੀ ਸਚਾਈ' ਦਾ ਅਸਰ,
ਅੱਖ ਨਟ-ਨਾਇਕ ਦੀ ਖੁਲ੍ਹੀ ਤੀਸਰੀ,
ਤੀਸਰੀ ਮੱਥੇ ਦੀ ਅੱਖ।

ਸੂਝ ਦੀ ਜੋਤੀ ਦੇ ਨੈਣ
ਜਾਗ ਉੱਠੀ ਬੁਧ, ਮਾਨਵਤਾ ਦੀ ਰੂਹ।

ਅੱਖ ਜਦ ਖੁਲ੍ਹ ਜਾਏ ਇਹ
ਦੇਖਦੀ ਏ ਹਰ ਲੁਕੇ ਜੀਵਨ ਦੀ ਕਾਰ,
ਚਿਹਰਿਆਂ ਤੋਂ ਸਭ ਦਾ ਪੜ੍ਹ ਸਕਦੀ ਏ ਦਿਲ।

ਇਸ ਨੂੰ ਹੈ ਮਾਲੂਮ 'ਹੋਣੀ' ਦਾ ਜਵਾਬ।

ਅੱਖ ਜਦ ਹੈਵਾਨ ਦੀ ਖੁਲ੍ਹ ਜਾਏ ਇਹ
ਉਹ ਵੀ ਬਣ ਜਾਂਦਾ ਏ ਕਾਮਲ ਆਦਮੀ;
ਆਦਮੀ ਬਣਦਾ ਏ ਇਸ ਤੋਂ ਦੇਵਤਾ;
ਹਰ ਨਦੀ ਸਾਗਰ ਬਣੇ;
ਖੰਭ ਲਾ ਕੇ ਉੱਡ ਸਕਦਾ ਏ ਪਹਾੜ
ਹਾਥੀਆਂ ਦੀ ਸੁਸਤ ਚਾਲ
ਬਾਜ਼ ਦੀ ਬਣ ਜਾਏ ਅੰਬਰ-ਛੋਹ ਉਡਾਰ;
ਅੱਖ ਇਹ ਖੁਲ੍ਹੇ ਜਵਾਨਾਂ ਦੀ ਜਦੋਂ
ਪਸਤੀਆਂ ਦੇ ਫ਼ਰਸ਼ ਤੇ ਆਏ ਭੁਚਾਲ;
ਜਿਸਮ ਦੇ ਜ੍ਵਾਲਾਮੁਖੀ 'ਚੋਂ ਖ਼ੂਨ ਦਾ ਲਾਵਾ ਵਗੇ,
ਉਲਟ ਕੇ ਰੱਖ ਦੇਵੇ ਉਹ ਭੂਮੀ ਦੀ ਸਫ਼
ਜਿਸ ਦੀ ਖੁਲ੍ਹ ਜਾਂਦੀ ਏ ਅੱਖ,
ਤੀਸਰੀ ਮੱਥੇ ਦੀ ਅੱਖ।

ਅੱਖ ਜਦ ਸ਼ੰਕਰ ਦੀ ਖੁਲ੍ਹੀ ਤੀਸਰੀ
ਬਿਜਲੀਆਂ ਦੇ ਜੋਸ਼ ਦਾ ਆਇਆ ਤੂਫ਼ਾਨ ;
ਸੜ ਗਿਆ ਆਲੇ ਦੁਆਲੇ ਦਾ ਅੰਧੇਰ,
ਕਾਮਨਾ ਦੀ ਸੜ ਗਈ ਦੁਨੀਆ ਅਲੋਪ,
ਖ਼ੁਦਪਰੱਸਤੀ ਹੋ ਗਈ ਸਾਰੀ ਸਵਾਹ,
ਹੋ ਗਈ ਅਗਲੇ ਸੁਖਾਂ ਦੇ ਵਹਿਮ ਦੀ ਹਸਤੀ ਤਬਾਹ ।
ਹੋ ਗਈ ਭਗਤੀ ਜਦੋਂ ਲੋਕਾਂ ਲਈ,
ਕੌਮ ਦੀ ਮਿਹਨਤ ਦੇ ਜਾਗ ਉੱਠੇ ਨਸੀਬ ।

ਜੋਸ਼ ਖਾ ਕੇ ਉੱਠਿਆ ਹੋਣੀ-ਕੁਮਾਰ,
ਪੁੱਟਿਆ ਤਿਰਸ਼ੂਲ ਗ਼ਾਫ਼ਲ ਬਰਫ਼ 'ਚੋਂ–
ਪਲ ਦੀ ਪਲ ਸੰਸਾਰ ਤੇ ਆਇਆ ਭੁਚਾਲ–
ਜੋਸ਼ ਖਾ ਕੇ ਮਾਰਿਆ ਤਿਰਸ਼ੂਲ ਇੱਕ,
ਹਿਮ ਦੀ ਸੁਸਤੀ 'ਚ ਜਾਗੀ ਜ਼ਿੰਦਗੀ,
ਬਰਫ਼ ਅੰਦਰ ਦੌੜੀਆਂ ਤਿੰਨ ਬਿਜਲੀਆਂ
ਇਕ 'ਸੁਰੱਸਤੀ', ਇਕ 'ਇਲਾ' ਤੇ ਇਕ 'ਨਈ';
ਲੋਕ ਸੇਵਾ, ਵਿਦਿਆ, ਤਾਕਤ ਮਹਾਨ ;
ਖਿੱਚਣੀ ਤਲਵਾਰ ਹੱਕ ਦੇ ਵਾਸਤੇ,
ਚੁੱਕਣਾ ਖ਼ੰਜਰ ਸ਼ੈਤਾਨਾਂ ਦੇ ਲਈ
ਜਾਂ ਸ਼ੈਤਾਨੀ ਹਮਲਿਆਂ ਦੀ ਰੋਕ ਨੂੰ ;
ਕਿਰਤ ਆਪਣੀ ਦਾ ਸਦਾ ਕਰਨਾ ਬਚਾ,
ਰੋਕ ਜ਼ਾਲਮ ਦੀ ਸਦਾ,
ਹੈ ਅਸਲ ਇਨਸਾਫ਼ ਇਹੀ

ਫੇਰ ਸ਼ਿਵ ਨੇ ਆਪ ਪਾਰੋ ਨੂੰ ਕਿਹਾ :
ਤੂੰ ਜਗਾਇਆ ਮੈਨੂੰ ਕਾਲੇ ਸੁਪਨ ਤੋਂ,
ਅਸਲੀਅਤ ਦਾ ਤੂੰ ਵਿਖਾਇਆ ਅੱਜ ਰਾਹ ;
ਔਰਤ ਇਕ ਔਰਤ ਵੀ ਏ, ਸ਼ਕਤੀ ਵੀ ਏ,
ਜਗਤ ਕੱਲਿਆਣੀ ਵੀ ਏ ।
ਇਸ ਦਾ ਇੱਕ ਬੱਚਾ ਬਣਾ ਸਕਦਾ ਏ ਦੋਜ਼ਖ਼ ਨੂੰ ਬਹਿਸ਼ਤ,
ਮੌਤ ਨੂੰ ਇੱਕ ਜ਼ਿੰਦਗੀ ;
ਸਾਰੀ ਕੁਦਰਤ ਨੂੰ ਬਣਾ ਸਕਦਾ ਹੈ ਉਹ ਅਪਣਾ ਗ਼ੁਲਾਮ !
ਖੇਤ ਮੇਰੇ ਹੋ ਨਹੀਂ ਸਕਦੇ ਅਧੀਨ,
ਦੇਸ਼ ਮੇਰਾ ਹੋ ਨਹੀਂ ਸਕਦਾ ਗ਼ੁਲਾਮ ;
ਮੇਰੀ ਮਿਹਨਤ, ਮੇਰੇ ਸਾਗਰ ਤੇ ਕੋਈ
ਗ਼ੈਰ ਕਰ ਸਕਦਾ ਨਹੀਂ ਕਬਜ਼ਾ ਕਦੀ,
ਅੱਖ ਜੇ ਖੁਲ੍ਹੀ ਰਹੇਗੀ ਤੀਸਰੀ,
ਤੀਸਰੀ ਮੱਥੇ ਦੀ ਅੱਖ ।

# ਸਮਾਜਵਾਦ

ਖ਼ੂਬ ਹੋਈਆਂ ਕੋਸ਼ਿਸ਼ਾਂ ਮੇਰੇ ਮਿਟਾਵਣ ਦੇ ਲਈ-
ਇੱਕ ਨਵੀਂ ਉੱਗਦੀ ਹੋਈ ਆਸਾਂ ਦੀ ਕੋਮਲ ਵੇਲ ਨੂੰ
ਜ਼ੁਲਮ ਦੇ ਪੈਰਾਂ 'ਚ ਰੋਲਣ ਤੇ ਦਬਾਵਣ ਦੇ ਲਈ-
ਖ਼ੂਬ ਹੋਈਆਂ ਕੋਸ਼ਿਸ਼ਾਂ ਮੈਨੂੰ ਮਿਟਾਵਣ ਦੇ ਲਈ।

ਜਨਮ ਤੋਂ ਪਹਿਲਾਂ ਮੇਰੇ ਇੱਕ ਜੋਤਸ਼ੀ ਕਹਿੰਦਾ ਰਿਹਾ,
"ਇਸ ਦੇ ਹੱਥੋਂ ਹੈ 'ਮਹਾਂ ਰਾਣੀ' ਦੀ ਮੌਤ।"
ਇਸ ਲਈ 'ਰਾਣੀ' ਦੇ ਰਾਖੇ, ਉਸ ਦੇ ਗੋਲੇ ਤੇ ਵਜ਼ੀਰ।
ਉਸ ਦੇ ਕੁੱਤੇ, ਉਸ ਦੇ ਦਾਰੂਗੀਰ ਤੇ ਉਸ ਦੇ ਫ਼ਕੀਰ
ਜਨਮ ਦੇ ਦਿਨ ਹੀ ਮੇਰੇ ਮਾਰਨ ਨੂੰ ਆਈ ਇਹ ਵਹੀਰ।
ਸੈਂਕੜੇ ਯਮ ਰੂਪ ਤੋਪਾਂ, ਗੋਲਿਆਂ, ਫ਼ੌਜਾਂ ਦੇ ਨਾਲ
ਬਣ ਕੇ ਆਏ ਮੇਰੇ ਕਾਲ।
ਸਾਜ਼ਸ਼ੀ ਲੋਹੇ ਦੀ ਇਕ ਦੀਵਾਰ ਬਣਵਾਈ ਗਈ,
ਘੇਰਿਆ ਵੱਖ ਵੱਖ ਮੁਲਕ ਗੁੱਸੇ ਦੀਆਂ ਕੜੀਆਂ ਦੇ ਨਾਲ-
ਖ਼ੂਬ ਹੋਈਆਂ ਕੋਸ਼ਿਸ਼ਾਂ ਮੇਰੇ ਮਿਟਾਵਣ ਦੇ ਲਈ।
ਪਰ ਮੇਰੀ ਪਰਵਰਿਸ਼ ਭੀ ਇਕ ਪੂਰਨ ਮਰਦ ਕਰਦਾ ਰਿਹਾ,
ਜ਼ੁਲਮ ਦੀ ਅਗਨੀ ਨੂੰ ਉਹ ਹਰਦਮ ਸਰਦ ਕਰਦਾ ਰਿਹਾ;
ਉਹ ਸਦਾ ਮੇਰੇ ਲਈ ਜੀਂਦਾ ਰਿਹਾ, ਮਰਦਾ ਰਿਹਾ,

ਕੌਮ ਦੀ ਰਗ ਰਗ 'ਚ ਜੀਵਨ ਦਾ ਲਹੂ ਭਰਦਾ ਰਿਹਾ।
ਦਾੜ੍ਹੀਆਂ ਦੇ ਜ਼ਲਜ਼ਲੇ ਆਏ ਸਲੀਬਾਂ ਦੇ ਤੂਫ਼ਾਨ;
ਤੀਰ ਲੈ ਕੇ ਵੇਦ ਉੱਠੇ, ਲੈ ਕੇ ਤਲਵਾਰਾਂ ਕੁਰਾਨ;
ਕੀਤੇ ਪਰਚਾਰਾਂ ਦੇ ਖ਼ੰਜਰ ਤੇਜ਼ ਖ਼ੂਬ ਅੰਜੀਲ ਨੇ;
ਜਨਮ ਨੂੰ ਮੇਰੇ ਕਿਹਾ ਕਾਰਾਗਰੀ ਸ਼ੈਤਾਨ ਦੀ,
ਮੌਤ ਹੈ ਈਮਾਨ ਦੀ।
ਮੇਰੇ ਪਾਲਕ ਹਿੰਛ. ਵਹਿਸ਼ੀ ਕਹਿ ਕੇ ਜਗ ਭੰਡੇ ਗਏ;
ਕਹਿ ਕੇ ਆਦਮ-ਖ਼ੋਰ ਕੀਤਾ ਸਬਰ ਹਰ ਅਖ਼ਬਾਰ ਨੇ
ਗਿਰਜਿਆਂ ਨੇ ਸੰਘ ਪਾੜੇ, "ਮੌਤ ਹੈ ਈਸਾ ਦੀ ਇਹ !"
ਮਸਜਿਦਾਂ ਤੇ ਸ਼ੋਰ ਹੋਇਆ. "ਚੌਧਵੀਂ ਆਈ ਸਦੀ।"
ਮਿਲ ਕੇ ਸਭ ਉੱਠੇ ਹਨੇਰੇ, ਲੈਸ ਹਥਿਆਰਾਂ ਦੇ ਨਾਲ
ਇਕ ਉਭਰਦਾ, ਇੱਕ ਨਿਕਲਦਾ "ਦਿਨ" ਦਬਾਵਣ ਦੇ ਲਈ—
ਖ਼ੂਬ ਹੋਈਆਂ ਕੋਸ਼ਿਸ਼ਾਂ ਮੇਰੇ ਮਿਟਾਵਣ ਦੇ ਲਈ :

ਖ਼ੂਬ ਹੋਈਆਂ ਕੋਸ਼ਿਸ਼ਾਂ ਮੇਰੇ ਮਿਟਾਵਣ ਦੇ ਲਈ—
ਪਰ ਮੈਂ ਕੁਰਬਾਨੀ ਦਿਆਂ ਖੇਤਾਂ 'ਚ ਪਲਦਾ ਹੀ ਰਿਹਾ;
ਰਾਤ ਫੁਲਦਾ ਹੀ ਰਿਹਾ, ਪਰਭਾਤ ਫਲਦਾ ਹੀ ਰਿਹਾ।
ਮੇਰੀ ਜੀਵਨ-ਰੌਸ਼ਨੀ ਵੱਧਦੀ ਗਈ, ਵਧਦੀ ਗਈ;
ਆਦਮੀ ਦਾ ਪਿਆਰ ਮੇਰੀ ਜ਼ਿੰਦਗੀ ਬਣਦਾ ਗਿਆ।

ਦੂਸਰੇ ਪਾਸੇ "ਮਹਾਂ ਰਾਣੀ" ਦੇ ਸਾਹ ਘਟਦੇ ਗਏ,
ਚਿਹਰਿਆਂ ਤੋਂ ਅਹਿਲਕਾਰਾਂ ਦੇ ਗਿਆ ਬੇਫ਼ਿਕਰ ਨੂਰ,
ਸ਼ਾਹੀ ਦਰਬਾਰਾਂ ਦੀ ਰੌਣਕ ਤੇ ਉਦਾਸੀ ਛਾ ਗਈ;
ਕੰਬਦੇ ਮਾਲੂਮ ਹੋਏ ਤਖ਼ਤ ਦੇ ਪਾਵੇ ਤਮਾਮ।
ਕੰਬਦੇ ਤੇ ਲਰਜ਼ਦੇ ਬੁਲ੍ਹਾਂ 'ਚੋਂ ਆਈ ਫਿਰ ਅਵਾਜ਼ :
"ਕੀ ਬਚਾ ਦੀ ਕੋਈ ਸੂਰਤ ਹੀ ਨਹੀਂ ?

"ਕੀ ਕੋਈ ਐਸਾ ਬਹਾਦਰ ਹੀ ਨਹੀਂ ਦਰਬਾਰ ਵਿੱਚ ?
"ਕੀ ਕਿਸੇ ਤਲਵਾਰ ਦੀ ਤੇਜ਼ੀ 'ਚ ਹੈ ਮੇਰਾ ਬਚਾ ?
"ਹੀਰਿਆਂ ਦੇ ਮੁੱਲ ਤੋਂ ਵੀ ਕੀ ਨਹੀਂ ਮਿਲਦੀ ਦਵਾ ?
"ਕੀ ਕੋਈ ਐਸੀ ਫਫੇਕੁਟਣੀ ਨਹੀਂ
"ਜੋ ਕਿ ਉਸ ਬੱਚੇ ਨੂੰ ਦੇਵੇ ਜ਼ਹਿਰ ਜਾ ?"

ਫੇਰ ਹੋਈਆਂ ਕੋਸ਼ਿਸ਼ਾਂ ਮੇਰੇ ਮਿਟਾਵਣ ਦੇ ਲਈ–
ਫੇਰ ਉਠੇ ਕੁਝ ਦੀਵਾਨੇ ਮਰਦੀ 'ਰਾਣੀ' ਵਾਸਤੇ;
ਆਦਮੀ ਦੇ ਖ਼ੂਨ ਨੂੰ ਅੰਮ੍ਰਿਤ ਬਣਾਵਣ ਦੇ ਲਈ;
ਇੱਕ ਬੁਢਾਪੇ ਨੂੰ ਬਚਾਵਣ ਦੇ ਲਈ–
ਫੇਰ ਹੋਈਆਂ ਕੋਸ਼ਿਸ਼ਾਂ ਮੇਰੇ ਮਿਟਾਵਣ ਦੇ ਲਈ।

ਕੁਝ ਪੁਰਾਣੇ ਨਾਂ ਜਹੇ ਬਦਲੇ ਗਏ,
ਅਸਲ ਪਰ ਓਹੋ ਰਹੇ।
ਆਰਿਆਈ ਨਸਲ ਦਾ ਆਇਆ ਤੂਫ਼ਾਨ,
ਇੱਕ ਹਨੇਰੀ ਤੇਜ਼ ਕਾਲੇ ਰੋਮ ਦੀ,
ਪੀਲਾ ਹੜ੍ਹ ਇੱਕ ਏਸ਼ੀਆਈ ਜੋਸ਼ ਦਾ।
ਪਰਦਿਆਂ ਵਿਚ ਸਭ ਦੇ ਰਾਣੀ ਦਾ ਬਚਾ।
ਨਾਰ੍ਹਿਆਂ ਤੋਂ ਅਰਸ਼ ਕੰਬਾਇਆ ਗਿਆ।
ਨਸਲ ਦਾ ਨਾਂ ਲੈ ਕੇ ਹਰ ਇੱਕ ਜੀਵ ਭੜਕਾਇਆ ਗਿਆ,
ਹੱਥ ਆਏ ਦੂਸਰੇ ਫ਼ਿਰਕੇ ਨੂੰ ਮਰਵਾਇਆ ਗਿਆ,
ਅੱਗਾਂ 'ਚ ਸੜਵਾਇਆ ਗਿਆ।
ਮੇਰੇ ਹਾਮੀ ਰਸਤਿਆਂ ਵਿਚ ਕਤਲ ਕਰਵਾਏ ਗਏ,
ਬੇਗੁਨਾਹ ਫਾਂਸੀ ਤੇ ਲਟਕਾਏ ਗਏ;
ਕੈਦ ਵਿਚ ਲੱਖਾਂ ਜਿਸਮ ਗਾਲੇ ਗਏ।
ਮੇਰਾ ਜਿਸ ਕਾਗ਼ਜ਼ ਤੇ ਨਾਂ ਆਇਆ, ਸੁਆਹ ਕੀਤਾ ਗਿਆ;

ਮੇਰਾ ਹਰ ਹੁਲੀਆ ਤਬਾਹ ਕੀਤਾ ਗਿਆ,
ਇਕ ਬੁਢਾਪੇ ਨੂੰ ਬਚਾਵਣ ਦੇ ਲਈ।

ਬਾਗ਼ ਕਰ ਦਿੱਤੇ ਗਏ ਕਿੰਨੇ ਵੀਰਾਨ !
ਖੇਤ ਕਰ ਦਿੱਤੇ ਗਏ ਕਿੰਨੇ ਤਬਾਹ !
ਦੇਸ਼ ਕਰ ਦਿੱਤੇ ਗਏ ਕਿੰਨੇ ਉਜਾੜ !
ਟੈਂਕ ਲੜਵਾਏ ਗਏ ਟੈਂਕਾਂ ਦੇ ਨਾਲ
ਜਿੱਦਾਂ ਲੜਦੇ ਨੇ ਪਹਾੜ ।
ਭਿੜਿਆ ਲੋਹੇ ਨਾਲ ਲੋਹਾ ਇਸ ਤਰ੍ਹਾਂ,
ਬਿਜਲੀਆਂ ਟਕਰਾਉਣ ਅਰਸ਼ੀਂ ਜਿਸ ਤਰ੍ਹਾਂ ।
ਫ਼ੌਜ ਤੇ ਫ਼ੌਜਾਂ ਦੇ ਹੱਲੇ ਇਸ ਤਰ੍ਹਾਂ,
ਗਰਜਦੇ ਨੇ ਕਾਲੇ ਬੱਦਲ ਜਿਸ ਤਰ੍ਹਾਂ ।
ਖ਼ੂਬ ਟਕਰਾਏ ਨੇ ਦੋ ਤਰਫ਼ੋਂ ਜਵਾਨ,
ਜਿਸ ਤਰ੍ਹਾਂ ਲੜਦੇ ਨੇ ਆਪਸ ਵਿੱਚ ਤੂਫ਼ਾਨ ।
ਇਸ ਤਰ੍ਹਾਂ ਦਾ ਜਾਪਦਾ ਸੀ ਰਣ ਦਾ ਹਾਲ,
ਘੁਲ ਰਹੇ ਨੇ ਜਿਸ ਤਰ੍ਹਾਂ ਲੱਖਾਂ ਭੁਚਾਲ ।
ਸੂਚਨਾ ਤੋਂ ਬਿਨ ਸੀ ਜੋ ਹਮਲਾ ਮਹਾਨ,
ਮਿੱਟ ਗਿਆ ਆਖ਼ਰ ਨੂੰ ਉਸ ਦਾ ਨਾਂ ਨਿਸ਼ਾਨ !

ਮੇਰਾ ਜੁਗ ਆਇਆ ਹੈ, ਕੋਈ ਰੋਕ ਪਾ ਸਕਦਾ ਨਹੀਂ ।
ਇਸ 'ਮਹਾਂ ਰਾਣੀ' ਦੀ ਹਸਤੀ ਨੂੰ ਬਚਾ ਸਕਦਾ ਨਹੀਂ ।
ਕੋਈ ਪਰਬਤ, ਚੀਨ ਦੀ ਦੀਵਾਰ, ਯਖ਼ ਸਾਗਰ ਕੋਈ,
ਕੋਈ ਮੇਰੇ ਪੈਰ ਦੀ ਜ਼ੰਜੀਰ ਹੋ ਸਕਦਾ ਨਹੀਂ ।
ਜ਼ੋਰ ਤੋਂ ਚਲਦੇ ਸਮੇਂ ਦਾ ਪਹੀਆ ਰੁਕ ਸਕਦਾ ਨਹੀਂ,
ਇਸ ਦ੍ਵੰਦਵ ਦੀ ਨਜ਼ਰ ਤੋਂ ਕੋਈ ਲੁਕ ਸਕਦਾ ਨਹੀਂ ।
ਜਿਸ ਤਰ੍ਹਾਂ ਦਰਿਆ ਦਾ ਨਿਸਦਿਨ ਹਰ ਕਦਮ ਜਾਏ ਅਗਾਂਹ,

ਇਕ ਕਦਮ ਮੇਰੇ ਅਮਲ ਦਾ ਮੁੜ ਨਹੀਂ ਸਕਦਾ ਪਿਛਾਂਹ ।
ਦੋ ਤੋਂ ਅੱਗੇ ਤਿੰਨ ਜਿਦਾਂ, ਤਿੰਨ ਤੋਂ ਅੱਗੇ ਚਾਰ ;
ਹੈ ਅਸਲਾਂ ਦੀ ਸਚਾਈ ਦਾ ਸਦਾ ਏਹੋ ਵਿਹਾਰ ।
ਹੈ ਅਸੂਲਾਂ ਦੀ ਸਚਾਈ ਤੋਂ ਮੇਰਾ ਪਰਕਾਸ਼ ਵੀ;
ਹੋਣਗੇ ਮੇਰੇ ਤੋਂ ਰੌਸ਼ਨ ਧਰਤ ਵੀ, ਆਕਾਸ਼ ਵੀ ।
ਰਹਿ ਨਹੀਂ ਸਕਦਾ ਕੋਈ ਸਨਮੁਖ ਮੇਰੇ ਪਹਿਲਾ ਨਿਜ਼ਾਮ,
ਜਗਤ ਵਿਚ ਹੋਣਾ ਹੈ ਆਮ--
ਮੈਂ ਅਸੂਲਾਂ ਦੀ ਸਚਾਈ ਹੀ ਤੋਂ ਹੋ ਜਾਣਾ ਏ ਆਮ ।
ਰਹਿ ਨਹੀਂ ਸਕਦੀ ਕਦੀ ਕੁਦਰਤ ਤਰੱਕੀ ਰੋਕ ਕੇ ।
ਮੇਰੇ ਪਿਛੇ ਹੋਰ ਹੈ ਇਕ ਮਿਹਰ ਦੀ ਬਾਰਸ਼ ਅਜੇ,
ਉਸ ਤੋਂ ਪਿਛੋਂ ਹੋਰ ਹੋ ਸਕਦਾ ਏ ਰਹਿਮਤ ਦਾ ਨਿਜ਼ਾਮ ।
ਸੂਝ ਇਨਸਾਨੀ ਕਿਸੇ ਦੀ ਰਹਿ ਨਹੀਂ ਸਕਦੀ ਗ਼ੁਲਾਮ,
ਜ਼ਿੰਦਗਾਨੀ ਨੂੰ ਸਦੀਵੀ ਬੇੜੀਆਂ ਕੋਈ ਨਹੀਂ ।
ਜ਼ਿੰਦਗੀ ਦੇ ਸੁਪਨਿਆਂ ਦੀ ਮੈਂ ਹਾਂ ਇੱਕ ਤਸਵੀਰ ਹੀ ।
ਦੱਬ ਗਏ ਉੱਠੇ ਸੀ ਜੋ ਮੇਰੇ ਦਬਾਵਣ ਦੇ ਲਈ;
ਮਿਟਣਗੇ ਉੱਠੇ ਨੇ ਜੋ ਮੇਰੇ ਮਿਟਾਵਣ ਦੇ ਲਈ ।

# ਰਾਤ ਦੀ ਰਾਣੀ

ਖ਼ੁਸ਼ਬੂ ਦੇ ਸਾਰੇ ਉਪਬਨ ਚਾਨਣ ਖਿਲਾਰਦੀ ਏ,
ਕੋਮਲ ਕਲੀ ਏ ਜਾਂ ਇਹ ਜੋਤੀ ਬਹਾਰ ਦੀ ਏ।
ਕਾਲੇ ਹਨੇਰਿਆਂ ਨੂੰ ਸੁਰਤੀ ਚੋਂ ਹਰ ਰਹੀ ਏ,
ਪਾਂਧੀ-ਅਕਲ ਦੀ ਸ਼ਕਤੀ ਨੂੰ ਤੇਜ਼ ਕਰ ਰਹੀ ਏ।
ਸਦੀਆਂ ਤੋਂ ਚਾਹੇ ਪੂਰੀ ਮਿਲਦੀ ਨਹੀਂ ਮਜ਼ੂਰੀ,
ਫੁੱਲਾਂ ਦਾ ਕੁਝ ਅਸਰ ਵੀ ਜੀਵਨ ਤੇ ਹੈ ਜ਼ਰੂਰੀ।
ਨੀਤੀ ਜਾਂ ਅਰਥ ਨੀਤੀ ਹੋਵੇ ਜ਼ਰੂਰ ਹੋਵੇ,
ਕੁਦਰਤ ਦਾ ਨਾ ਕਲਾ ਚੋਂ ਪਰਭਾਵ ਦੂਰ ਹੋਵੇ।
ਜੀਵਨ ਦੀ ਜਾਚ ਹੈ ਇਹ ਕੋਈ ਨਕਲ ਨਹੀਂ ਏ,
ਕੋਮਲ-ਕਲਾ ਦਾ ਉਪਬਨ ਬਸ ਮਾਰੂਥਲ ਨਹੀਂ ਏ।
ਖ਼ੁਸ਼ਬੂ ਦੇ ਸਾਹਮਣੇ ਕਦ ਇਕੋ ਹੀ ਪੱਖ ਹੋਵੇ,
ਮੀਟੀ ਕਿਸੇ ਨ ਪਾਸੇ ਚਾਨਣ ਦੀ ਅੱਖ ਹੋਵੇ।

# ਕੰਵਲ-ਸਰ

੧.

ਕੰਵਲ-ਸਰ ਦੇ ਕਿਨਾਰੇ ਤੇ
ਗੁਲਾਬੀ ਠੰਢ ਜੀਵਨ ਦੀ,
ਪਿਆਜ਼ੀ ਹੁਸਨ ਦੀ ਗਰਮੀ,
ਕਲਾਕਾਰਾਂ ਨੂੰ ਮਿਲਦੀ ਏ।
ਕਲਾਕਾਰਾਂ ਨੂੰ ਮਿਲਦਾ ਏ ਸੁਨੇਹਾ ਆਪਣੀ ਤਾਕਤ ਦਾ
ਕਿ ਕੰਵਲਾਂ ਕੋਲ ਹੈ ਜਦ ਤੱਕ
ਸ੍ਵੈ-ਜੀਵਨ ਲਈ ਪਾਣੀ
ਤਦੋਂ ਤਕ ਆਏਗਾ ਸੂਰਜ
ਨਵੇਂ ਖੇੜੇ, ਨਵੇਂ ਹਾਸੇ ਲਈ ਨਿੱਤ ਇਸ ਦਵਾਰੇ ਤੇ–
ਕੰਵਲ-ਸਰ ਦੇ ਕਿਨਾਰੇ ਤੇ।

ਕੰਵਲ ਹਿਰਦੇ 'ਚ ਸ਼ਕਤੀ-ਅਮੁਲ ਦਾ ਜੇਕਰ ਨਹੀਂ ਪਾਣੀ,
ਕੋਈ ਸੂਰਜ ਬਚਾ ਸਕਦਾ ਨਹੀਂ ਏ ਜ਼ਿੰਦਗੀ ਐਸੀ
ਕੰਵਲ-ਸਰ-ਜਨਤਾ ਵਿਚ ਆਪਣੀ ਤਾਕਤ ਦਾ ਹੈ ਜੇ ਪਾਣੀ।
ਖਿੜੇਗਾ ਦਿਨ ਬਦਿਨ ਜੀਵਨ,
ਬਦਲ ਜਾਏਗੀ ਜ਼ਿੰਦਗਾਨੀ।

ਜੇ ਆਪਣੇ ਪਾਸ ਹੀ ਸ਼ਕਤੀ ਨਹੀਂ ਹੋਰਾਂ ਤੋਂ ਲੈਣਾ ਕੀ ?
ਕਲਾਕਾਰਾਂ ਨੂੰ ਮਿਲਦਾ ਏ ਸੁਨੇਹਾ ਆਪਣੀ ਤਾਕਤ ਦਾ
ਕੰਵਲ-ਸਰ ਦੇ ਕਿਨਾਰੇ ਤੇ।

੨.

ਕੰਵਲ-ਸਰ ਦੇ ਕਿਨਾਰੇ ਤੇ
ਜੋ ਹਰ ਪਾਸੇ ਗ਼ਰੀਬੀ ਏ,
ਨਾ ਇਹ ਕਰਮਾਂ ਦਾ ਫਲ ਕੋਈ, ਨਾ ਕੋਈ ਬਦਨਸੀਬੀ ਏ।
ਇਹ ਉਸ ਮੰਦਰ ਦਾ ਕਾਰਾ ਏ
ਖੜਾ ਹੈ ਜੋ ਨਵੇਂ ਲੋਹੇ ਤੇ ਚਾਂਦੀ ਦੇ ਸਹਾਰੇ ਤੇ।
ਇਹ ਇਕ ਮੰਦਰ ਹੈ ਪਰ ਖੰਡਰ ਨਜ਼ਰ ਆਉਂਦੇ ਨੇ ਹਰ ਪਾਸੇ
ਕੰਵਲ-ਸਰ ਦੇ ਕਿਨਾਰੇ ਤੇ।

ਕੰਵਲ-ਸਰ ਦੇ ਕਿਨਾਰੇ ਤੇ
ਨਵੇਂ ਫਾਕੇ ਦੀ ਇਸ ਦੁਨੀਆਂ 'ਚ, ਮਿਹਨਤ ਦੇ ਸਤਾਰੇ ਤੇ,
ਜਵਾਰਾਂ ਕਟ ਰਹੇ ਨੇ ਜੋ,
ਉਰੇ ਮੂੰਜੀ ਜੋ ਲਾਉਂਦੇ ਨੇ,
ਪਰੇ ਜੋ ਹਲ ਚਲਾਉਂਦੇ ਨੇ,
ਖਿਜ਼ਾਂ ਦੀ ਸਖਤੀਆਂ ਦੇ ਨਾਲ ਇਹ ਲੜਦੇ ਹੀ ਆਏ ਨੇ,
ਇਨ੍ਹਾਂ ਬੰਜਰ ਵਸਾਏ ਨੇ।
ਕਲਾਕਾਰਾਂ ਦਾ ਇਹਨਾਂ ਨਾਲ ਹੋ ਜਾਣਾ ਜ਼ਰੂਰੀ ਏ।
ਕਲਾ ਇਹਨਾਂ ਲਈ ਹੈ, ਇਹ ਕਲਾਕਾਰੀ ਦਾ ਸੋਮਾ ਨੇ।
ਕਲਾ ਜੋ ਹਰ ਹਨੇਰੇ ਨੂੰ ਉਜਾਲਾ ਕਰਦੀ ਆਈ ਏ,
ਕਲਾ ਜੋ ਜ਼ਿੰਦਗਾਨੀ ਨੂੰ ਸੁਖਾਲਾ ਕਰਦੀ ਆਈ ਏ,

ਹੁਨਰ ਹੁਣ ਦੀ ਖਿਜ਼ਾਂ ਨੂੰ ਵੀ ਬਣਾਏਗਾ ਬਹਾਰ ਆਪਣੀ ।

੩

ਕੰਵਲ-ਸਰ ਦੇ ਕਿਨਾਰੇ ਤੇ
ਅਨੋਖਾ ਇਕ ਕਾਂਬਾ ਹੈ ਕੰਵਲ ਦੇ ਹਰ ਮੁਨਾਰੇ ਤੇ ।
ਭੁਚਾਲ ਆਇਆ ਨਹੀਂ, ਮਾਲੂਮ ਹੁੰਦਾ ਏ ਭੁਚਾਲ ਆਇਆ,
ਅਸਰ ਇਹ ਜਾਪਦਾ ਏ ਉਸ ਤਿਲੰਗਾਨਾ ਦੇ ਲਾਵੇ ਦਾ
ਦਖਾਇਆ ਜਾ ਰਿਹਾ ਹੈ ਜੋ,
ਅਸਰ ਹੈ ਇਹ 'ਤਿਭਾਗਾ' ਦਾ ਜਾਂ 'ਬਲੀਆ' ਦੀ ਜਵਾਲਾ ਦਾ।
ਜਵਾਲਾ ਤੋਂ ਨਵਾਂ ਏਥੇ ਉਜਾਲਾ ਹੋਣ ਵਾਲਾ ਏ ।
ਨਜ਼ਰ ਪੰਜਾਬ ਦੀ ਹੈ ਇਕ ਦਵੰਦਵ ਦੇ ਇਸ਼ਾਰੇ ਤੇ,
ਜ਼ਮਾਨਾ ਹੋਰ ਹੋਵੇਗਾ
ਕੰਵਲ-ਸਰ ਦੇ ਕਿਨਾਰੇ ਤੇ ।

ਜ਼ਰੂਰਤ ਕਾਮਿਆਂ ਨੂੰ ਹੈ ਜ਼ਰਾ ਇਕਜਾਨ ਹੋਵਣ ਦੀ,
ਜ਼ਰਾਂ ਰਲ ਮਿਲਕੇ ਜੂਝਣ ਦੀ ਜ਼ਰਾ ਮਿਲਕੇ ਖਲੋਵਣ ਦੀ,
ਬਹਾਰ ਉਹ ਆ ਰਹੀ ਹੈ, ਆਏਗੀ ਸੰਸਾਰ ਸਾਰੇ ਤੇ
ਬਹਾਰ ਆਏਗੀ ਜੋ ਆਈ ਸਮਰਕੰਦ ਤੇ ਬੁਖ਼ਾਰੇ ਤੇ
ਕੰਵਲ-ਸਰ ਦੇ ਕਿਨਾਰੇ ਤੇ ।

# ਤੂਲਕਾ*

ਹਿੱਲਦੇ ਪਏ ਨੇ ਪੱਤੇ ਹਰ ਸ਼ਾਖ਼ ਡੋਲਦੀ ਏ
ਕੁਦਰਤ ਕਿ ਤੂਲਕਾ ਦੀ ਹਰਕਤ ਤੋਂ ਬੋਲਦੀ ਏ
ਰੰਗਾਂ ਦੇ ਕਰ ਇਸ਼ਾਰੇ ਇਹ ਭੇਦ ਖੋਲ੍ਹਦੀ ਏ-
ਖਾਮੋਸ਼ੀਆਂ ਦੀ ਤੂਤੀ ਦੁਨੀਆਂ 'ਚ ਬੋਲਦੀ ਏ।

ਅਤਿ ਗਰਮੀਆਂ 'ਚ ਬਦਲ ਰਹਿਮਤ ਦੇ ਛਾ ਗਏ ਨੇ
ਫੁੱਲ ਬਾਗ਼ ਦੀ ਕਬਰ ਚੋਂ ਜਨੱਤ 'ਚ ਆ ਗਏ ਨੇ
ਚੰਗੇ ਬੁਰੇ ਨੂੰ ਕੋਮਲ ਲੀਕਾਂ ਤੇ ਤੋਲਦੀ ਏ
ਖਾਮੋਸ਼ ਚਿਤ੍ਰਾਂ ਚੋਂ ਤਹਿਜ਼ੀਬ ਬੋਲਦੀ ਏ।

ਜਾਂਦੇ ਵਿਖਾ ਰਹੀ ਏ, ਆਉਂਦੇ ਬਣਾ ਰਹੀ ਏ
ਖਾਮੋਸ਼ ਚਿੱਤ੍ਰਾਂ ਤੇ ਇਤਹਾਸ ਗਾ ਰਹੀ ਏ
ਖਵਾਜਾ ਖਿਜ਼ਰ ਨੂੰ ਜਿਸ ਨੇ ਦਿਤੀ ਹੈ ਅਮਰ ਸੂਰਤ
ਉਸ ਤੋਂ ਬਣੇਗੀ ਪੂਰਨ ਇਨਸਾਨੀਅਤ ਦੀ ਮੂਰਤ। 8-2-56

---

*ਚਿੱਤਰਕਾਰ ਦੇ ਕੰਮ ਕਰਨ ਵਾਲੀ 'ਕੂਚੀ'।

# ਅੰਤਿਕਾ

## ਇਤਿਹਾਸਕ ਤੇ ਮਿਥਿਹਾਸਕ ਇਸ਼ਾਰੇ

ਸਫ਼ਾ ੨੮—ਨੀਰੋ-(Nero 37-68 A. D.) ਪੁਰਾਣੇ ਰੋਮ ਦਾ ਇਕ ਜ਼ਾਲਮ ਤੇ ਅੱਯਾਸ਼ ਬਾਦਸ਼ਾਹ, ਜੋ ਖੇਡ ਖੇਡ ਵਿਚ ਸ਼ੇਰਾਂ ਕੋਲੋਂ ਆਦਮੀਆਂ ਨੂੰ ਪੜਵਾ ਦਿੰਦਾ ਸੀ ਅਤੇ ਨੌਜਵਾਨ ਕੁੜੀਆਂ ਨੂੰ ਦੁਖ ਦੇ ਦੇ ਤੇ ਉਨ੍ਹਾਂ ਦੀਆਂ ਚੀਕਾਂ ਸੁਣ ਸੁਣ ਕੇ ਪਰਸੰਨ ਹੁੰਦਾ ਸੀ।

ਕਾਰੂੰ-(Korah)-ਇਸਰਾਈਲੀ ਵੰਸ਼ੀ ਯਸ਼ਰ ਦਾ ਪੁੱਤਰ, ਜੋ ਮਿਸਰ ਵਿਚ ਇਕ ਵੱਡਾ ਧਨੀ ਅਤੇ ਕੰਜੂਸਾਂ ਦਾ ਸਿਰਤਾਜ ਸੀ। ਕਹਿੰਦੇ ਹਨ ਕਿ ਇਸ ਦੇ ਖ਼ਜ਼ਾਨਿਆਂ ਦੀਆਂ ਕੁੰਜੀਆਂ ੩੦੦ ਖੱਚਰਾਂ ਦਾ ਭਾਰ ਸਨ। ਹਜ਼ਰਤ ਮੂਸਾ ਦੇ ਸਰਾਪ ਨਾਲ ਇਹ ਖ਼ਜ਼ਾਨਿਆਂ ਸਮੇਤ ਜ਼ਮੀਨ ਅੰਦਰ ਧਸ ਗਿਆ।

ਕਾਲੀ—ਪਾਰਬਤੀ ਜਾਂ ਸ਼ਕਤੀ ਦਾ ਉਹ ਸਰੂਪ ਜੋ ਪੁਰਾਣਾਂ ਅਨੁਸਾਰ ਰਾਕਸ਼ਾਂ ਦਾ ਨਾਸ਼ ਕਰਦਾ ਹੈ। ਇਸ ਦਾ ਦੂਸਰਾ ਨਾਂ ਦੁਰਗਾ ਹੈ।

੨੯—ਮਸੰਦ— ਮਸਨਦ (ਗੱਦੀ) ਨਾਲ ਸੰਬੰਧ ਰੱਖਣ ਵਾਲਾ। ਉਹ ਲੋਕ ਜੋ ਸਿੱਖਾਂ ਤੋਂ ਦਸਵੰਧ ਅਤੇ ਕਾਰ-ਭੇਟ ਉਗਰਾਹੁੰਦੇ ਸਨ। ਮਗਰੋਂ ਆਣ ਕੇ ਉਹ ਬੜੇ ਕੁਰਹਿਤੀਏ ਤੇ ਜ਼ਾਲਮ ਹੋ ਗਏ।

ਇਸ ਲਈ ਦਸਵੇਂ ਪਾਤਸ਼ਾਹ ਜੀ ਨੇ ਇਨ੍ਹਾਂ ਨੂੰ ਤਪਦੇ ਕੜਾਹਿਆਂ ਵਿਚ ਸੁਟੇ ਜਾਣ ਦੀ ਸਜ਼ਾ ਦਿੱਤੀ।

ਜੈਦਰਥ–ਮਹਾਂ-ਭਾਰਤ ਦਾ ਇਕ ਯੋਧਾ, ਜਿਸ ਨੇ ਛੇ ਹੋਰ ਮਹਾਂ-ਰਥੀਆਂ ਨਾਲ ਰਲ ਕੇ ਅਰਜਨ ਦੇ ਪੁੱਤਰ ਅਭਿਮੰਨੂ ਨੂੰ ਜੰਗ-ਮਰਯਾਦਾ ਤੋਂ ਉਲਟ ਮਾਰਿਆ। ਅਰਜਨ ਨੇ ਉਸ ਨੂੰ ਦੂਸਰੇ ਦਿਨ ਹੀ ਸੂਰਜ ਡੁੱਬਣ ਤੋਂ ਪਹਿਲਾਂ ਮਾਰਨ ਦੀ ਪ੍ਰਤੱਗਿਆ ਕੀਤੀ ਅਤੇ ਕ੍ਰਿਸ਼ਨ ਜੀ ਦੀ ਆਤਮਕ ਸਹਾਇਤਾ ਨਾਲ ਜਿਸ ਤੀਰ ਨਾਲ ਉਸ ਨੂੰ ਮਾਰਿਆ, ਉਸ ਦਾ ਜ਼ਿਕਰ ਹੈ।

ਕ੍ਰਿਸ਼ਨ—ਹਿੰਦੂ ਮਤ ਅਨੁਸਾਰ ਵਿਸ਼ਨੂੰ ਦਾ ਅਵਤਾਰ ਤੇ ਦੁਆਪਰ ਦਾ ਸਭ ਤੋਂ ਵੱਡਾ ਮਨੁੱਖ। ਮਹਾਂ-ਭਾਰਤ ਵਿਚ ਇਸ ਨੇ ਸਚ ਦੀ ਵਿਜੇ ਕਰਾਈ ਤੇ ਗੀਤਾ ਉਚਾਰੀ। ਇਹ ਇਕ ਭੀਲ ਦੇ ਤੀਰ ਦਾ ਨਿਸ਼ਾਨਾ ਹੋ ਕੇ ਪ੍ਰਲੋਕ ਸਿਧਾਰੇ। ਕਿਹਾ ਜਾਂਦਾ ਹੈ ਕਿ ਇਹ ਭੀਲ ਬਾਲੀ ਦਾ ਅਵਤਾਰ ਸੀ, ਜਿਸ ਨੂੰ ਰਾਮ ਚੰਦਰ ਜੀ ਦੇ ਰੂਪ ਵਿਚ ਕ੍ਰਿਸ਼ਨ ਜੀ ਨੇ ਲੁਕ ਕੇ ਤੀਰ ਮਾਰਿਆ ਸੀ। ਕ੍ਰਿਸ਼ਨ ਜੀ ਦੀ ਮੌਤ ਮਗਰੋਂ ਯੁਗ-ਗਰਦੀ ਹੋ ਗਈ ਸੀ। ਕਹਿੰਦੇ ਹਨ ਕਿ ਕ੍ਰਿਸ਼ਨ ਜੀ ਦੀ ਯਾਦਵ ਕੁਲ ਨੇ ਇਕ ਵਾਰੀ ਇਕ ਮੁੰਡੇ ਨੂੰ ਇਸਤ੍ਰੀ ਬਣਾ, ਉਸ ਦੇ ਪੇਟ ਤੇ ਬਾਟੀ ਬੰਨ੍ਹ ਕੇ ਇਕ ਰਿਸ਼ੀ ਨੂੰ ਪੁਛਿਆ ਕਿ ਇਸ ਦੇ ਪੇਟ ਵਿਚ ਕੀ ਹੈ? ਰਿਸ਼ੀ ਨੇ ਮਖ਼ੌਲ ਨਾ ਸਹਾਰਿਆ ਤੇ ਕ੍ਰੋਧ ਵਿਚ ਆ ਕੇ ਉੱਤਰ ਦਿੱਤਾ ਜੋ ਕੁਝ ਹੈ ਉਹ ਤੁਹਾਡੀ ਕੁਲ ਦਾ ਨਾਸ ਕਰੇਗਾ। ਬਾਟੀ ਰੇਤਵਾ ਕੇ ਇਕ ਝੀਲ ਵਿਚ ਸੁਟੀ ਗਈ ਤੇ ਬਾਕੀ ਰਿਹਾ ਛੋਟਾ ਟੁਕੜਾ ਵੀ। ਉਸ ਪਾਣੀ ਵਿਚ ਕਾਨੇ ਉੱਗੇ। ਇਕ ਵਾਰੀ ਜਦ ਯਾਦਵ ਇਕ ਮੇਲਾ ਮਨਾ ਰਹੇ ਸਨ ਅਤੇ ਸ਼ਰਾਬੀ ਹੋ ਆਪੋ ਵਿਚ ਲੜ ਰਹੇ ਸਨ ਤਾਂ ਉਹ ਕਾਨੇ ਪੁਟ ਪੁਟ ਕੇ ਚਲਾਏ। ਜਿਸ ਨੂੰ

ਕਾਨਾ ਵਜਦੀ ਸੀ, ਉਹੋ ਮਰ ਜਾਂਦਾ ਸੀ। ਬਾਕੀ ਬਚਿਆ ਟੁਕੜਾ ਉਸ ਭੀਲ ਦੇ ਹਥ ਆਇਆ। ਉਸ ਨੇ ਉਸ ਨੂੰ ਤੀਰ ਦੀ ਨਕੀ ਬਣਾ ਕੇ ਕ੍ਰਿਸ਼ਨ ਜੀ ਦੇ ਚਰਨ-ਪਦਮ ਤੋਂ ਮਿਰਗ ਦੀ ਅੱਖ ਦਾਂ ਧੋਖਾ ਖਾ ਕੇ ਮਾਰਿਆ।

੩੦—ਕਪਲ-ਸਾਂਖ ਸ਼ਾਸਤਰ ਦਾ ਰਚਨ-ਵਾਲਾ ਰਿਸ਼ੀ। ਇਸ ਸ਼ਾਸਤਰ ਵਿਚ ਮਾਦਾ ਤੇ ਰੂਹ ਨੂੰ ਅਨਾਦੀ ਦਸਿਆ ਗਿਆ ਹੈ। ਆਪ ਦੇ ਨਾਂ ਤੇ ਹੀ ਆਪ ਦੇ ਜਨਮ-ਅਸਥਾਨ ਦਾ ਨਾਂ ਕਪਲ ਵਸਤੂ ਪੈ ਗਿਆ, ਜਿੱਥੇ ਮਹਾਤਮਾ ਬੁਧ ਦਾ ਜਨਮ ਹੋਇਆ।

ਗੋਤਮ—(563-483 B. C.)-ਕਪਲ ਵਸਤੂ ਦੇ ਰਾਜਾ ਸੁਧੋਧਨ ਦਾ ਲੜਕਾ ਜੋ ਮੁਢ ਤੋਂ ਹੀ ਉਪਰਾਮ ਸੁਭਾ ਦਾ ਸੀ। ਦੁਨੀਆਂ ਦੇ ਦੁਖਾਂ ਦਾ ਉਸ ਤੇ ਐਨਾ ਅਸਰ ਹੋਇਆ ਕਿ ਉਸ ਨੇ ਆਪਣੀ ਅਤਿ ਸੁੰਦਰ ਇਸਤ੍ਰੀ ਯਸ਼ੋਧਰਾ ਨੂੰ ਆਪਣੇ ਪੁੱਤਰ ਸਮੇਤ ਜਗਤ-ਸ਼ਾਂਤੀ ਲਈ ਤਿਆਗ ਦਿੱਤਾ। ਬੜੀ ਤਪੱਸਿਆ ਸਾਧੀ, ਪਰ ਕੁਝ ਹਾਸਲ ਨਾ ਹੋਇਆ। ਜਦ ਗਯਾ ਵਿੱਚ ਇਕ ਬੋੜ੍ਹ ਦੇ ਹੇਠਾਂ ਬੈਠਾ ਸੀ ਤਾਂ ਉਸ ਨੂੰ ਗਿਆਨ-ਰੂਪ ਪ੍ਰਕਾਸ਼ ਹੋਇਆ। ਕਹਿੰਦੇ ਹਨ ਇਕ ਮੁਟਿਆਰ ਦੇ ਘਰ ਬੜੀਆਂ ਸੁਖਣਾਂ ਦੇ ਪਿਛੋਂ ਪੁੱਤਰ ਹੋਇਆ। ਉਸ ਨੇ ਬੜੀ ਸ਼ਰਧਾ ਨਾਲ ਮਹਾਤਮਾ ਬੁਧ ਨੂੰ ਭੋਜਨ ਕਰਾਇਆ। ਉਸ ਕੁੜੀ ਦੀ ਸੇਵਾ ਤੇ ਸ਼ਰਧਾ-ਭਾਵ ਨੇ ਮਹਾਤਮਾ ਦੇ ਕਪਾਟ ਖੋਲ੍ਹ ਦਿੱਤੇ। ਇਥੇ ਇਸੇ ਕੁੜੀ-ਚਾਨਣ ਵਲ ਇਸ਼ਾਰਾ ਹੈ।

ਰੂਸੋ—(Jean Jacqus Rousseau 1712-1778) ਫ਼੍ਰਾਂਸੀਸੀ ਇਨਕਲਾਬ ਦਾ ਸਭ ਤੋਂ ਵੱਡਾ ਲੀਡਰ ਤੇ ਪ੍ਰਚਾਰਕ। ਇਹ ਫ਼ਿਲਾਸਫ਼ਰ ਤੇ ਲੇਖਕ ਵੀ ਸੀ।

ਲੈਨਿਨ—(1870-1924)—ਰੂਸ ਦਾ ਸਭ ਤੋਂ ਵੱਡਾ ਅਮਲੀ ਆਗੂ ਤੇ ਰੂਸੀ ਇਨਕਲਾਬ ਦਾ ਜਨਮ-ਦਾਤਾ।

ਮਾਰਕਸ—(Karl Marx 1818-1883)—ਜਰਮਨੀ ਦਾ ਇਕ ਯਹੂਦੀ ਜਿਸ ਨੇ ਕਮਿਉਨਿਜ਼ਮ ਦੇ ਫ਼ਲਸਫ਼ੇ ਦੀ ਨੀਂਹ ਰੱਖੀ। ਇਸ ਦੀ ਕਿਤਾਬ 'ਸਰਮਾਇਆ' ਨੇ ਸਾਮਰਾਜਵਾਦ ਤੇ ਸਰਮਾਇਆਦਾਰੀ ਦੀਆਂ ਕੰਧਾਂ ਹਿਲਾ ਦਿੱਤੀਆਂ। ਆਪਣੇ ਖ਼ਿਆਲਾਂ ਕਰਕੇ ਸਾਰੀ ਉਮਰ ਦੇਸ਼-ਬਦਰ ਰਿਹਾ ਅਤੇ ਅਤ-ਗ਼ੁਰਬਤ ਵਿਚ ਮੋਇਆ। ਮਜ਼ਦੂਰਾਂ ਤੇ ਕਿਸਾਨਾਂ ਲਈ ਇਸ ਦੀ ਕਿਤਾਬ 'ਸਰਮਾਇਆ' ਤੇ ਹੋਰ ਲਿਖਤਾਂ ਅੰਜੀਲ ਤੋਂ ਘਟ ਨਹੀਂ ਸਮਝੀਆਂ ਜਾਂਦੀਆਂ।

੩੨—ਸ਼ਿਵ—ਲਫ਼ਜ਼ੀ ਅਰਥ ਸਦਾ ਰਹਿਣ ਵਾਲਾ, ਪੁਰਾਣਾਂ ਅਨੁਸਾਰ ਰੱਬ ਦਾ ਨਾਸ਼ ਕਰਨ ਵਾਲਾ ਸਰੂਪ। ਇਹ ਦੇਵਤਾ ਹਮੇਸ਼ਾ ਰਹਿਣ ਵਾਲਾ, ਸੱਚਾ ਤੇ ਸੁੰਦਰ ਵੀ ਮੰਨਿਆ ਜਾਂਦਾ ਹੈ। ਇਸ ਦਾ ਕਾਰਨ ਉਸ ਦਾ ਸਦਾ ਆਨੰਦ ਵਿਚ ਰਹਿਣਾ ਹੈ, ਜੋ ਸਭ ਹੁਨਰਾਂ ਦਾ ਮੂਲ ਹੈ। ਇਸੇ ਸਦਾ-ਆਨੰਦ ਨੂੰ 'ਸ਼ਿਵ ਨਾਚ' ਵਿਚ ਨਾਚ ਦਾ ਰੂਪ ਦਿੱਤੀ ਹੈ। ਇਸ ਨੂੰ ਤ੍ਰਿਲੋਚਨ ਇਸ ਲਈ ਕਿਹਾ ਜਾਂਦਾ ਹੈ ਕਿ ਇਸ ਦੀਆਂ ਤਿੰਨ ਅੱਖਾਂ ਹਨ। ਮੱਥੇ ਵਿਚਲੀ ਅੱਖ ਅਤਿ ਕ੍ਰੋਧ ਸਮੇਂ ਖੁਲ੍ਹਦੀ ਹੈ ਤੇ ਨਾਸ਼ ਤੇ ਤਬਾਹੀ ਦਾ ਕਾਰਨ ਬਣਦੀ ਹੈ। ਸ੍ਰਿਸ਼ਟੀ ਦੇ ਨਾਸ਼ ਕਰਨ ਲਈ ਜਦ ਮਹਾ-ਸ਼ਕਤੀ ਤਾਂਡਵ ਨ੍ਰਿਤ ਕਰਦੀ ਹੈ ਤਾਂ ਉਸ ਦੀ ਤੀਸਰੀ ਅੱਖ ਖ਼ੁਲ੍ਹਦੀ ਹੈ ਅਤੇ ਮਹਾਂ-ਪਰਲੋ ਹੋ ਜਾਂਦੀ ਹੈ।

੩੭—ਸਵੰਬਰ-ਪੁਰਾਣੇ ਆਰੀਆਂ ਦੀ ਇਕ ਰਸਮ, ਜਿਸ ਵਿਚ ਮੁਟਿਆਰਾਂ ਆਪਣੇ ਪਤੀ ਆਪਣੇ ਦਿਲ ਦੀ ਚਾਹ ਅਨੁਸਾਰ

ਚੁਣਦੀਆਂ ਸਨ। ਰਾਮ ਚੰਦਰ ਜੀ ਦੇ ਵੇਲੇ ਤਕ ਇਹ ਰਸਮ ਕਰਤਬ ਦਿਖਾ ਕੇ ਵਹੁਟੀ ਜਿੱਤਣ ਦੀ ਰਸਮ ਵਿਚ ਬਦਲੀ ਗਈ ਸੀ। ਕੁੜੀ ਭਾਵੇਂ ਕਰਤਬਾਂ ਵਿਚ ਅੱਵਲ ਰਹਿਣ ਵਾਲੇ ਨੂੰ ਚੰਗਾ ਸਮਝੇ ਭਾਵੇਂ ਨਾ, ਉਸ ਨੂੰ ਉਸ ਨਾਲ ਵਿਆਹਿਆ ਜਾਂਦਾ ਸੀ।

੩੯—ਮਿਲਟਨ-(John Milton 1608-1674)-ਇੰਗਲਿਸਤਾਨ ਦਾ ਸਭ ਤੋਂ ਵਡਾ ਕਵੀ, ਕ੍ਰੌਮਵੈਲ ਦੇ ਵੇਲੇ ਹੋਇਆ। ਅਧ-ਉਮਰ ਵਿਚ ਅੰਨ੍ਹਾ ਹੋ ਗਿਆ, ਅਤੇ ਉਸ ਵੇਲੇ ਉਸ ਨੇ ਦੋ ਅਮਰ ਮਹਾਂ ਕਾਵੀ 'ਸੁਰਗ ਦਾ ਗੁਆਚਣਾ' (Paradise Lost) ਤੇ 'ਸੁਰਗ ਦਾ ਮੁੜ ਮਿਲਣਾ' (Paradise Regained) ਲਿਖੇ। ਇਹ ਪੁਸਤਕਾਂ ਅਮੋਲਕ-ਕਲਪਨਾ ਦੀਆਂ ਉੱਚੀਆਂ ਮਿਸਾਲਾਂ ਹਨ।

ਡਾਂਟੇ—(1265-1321) ਇਟਲੀ ਦਾ ਸਭ ਤੋਂ ਵੱਡਾ ਕਵੀ, ਜਿਸ ਦਾ ਪਿਆਰ ਵੱਡੀ ਉਮਰ ਵਿਚ ਨੌਆਂ ਸਾਲਾਂ ਦੀ ਇਕ ਕੁੜੀ ਬੀਟ੍ਰਸ ਨਾਲ ਹੋ ਗਿਆ। ਕੁੜੀ ਦੀ ਮੌਤ ਨੇ ਉਸ ਤੋਂ 'ਦੇਵੀ ਸੁਖਾਂਤ' (Divine Comedy) ਨਾਂ ਦਾ ਮਹਾਂ ਕਾਵਿ ਲਿਖਵਾਇਆ। ਇਹ ਪੁਸਤਕ ਵਿਸ਼ਾਲ-ਕਲਪਨਾ ਦੀ ਮਿਸਾਲ ਹੈ।

੪੪—ਜਹਾਨਾਂ ਦਾ ਗੁਰੂ-ਭਾਵ ਸਿਖ ਧਰਮ ਦੇ ਜਗਤ ਪ੍ਰਸਿਧ ਗੁਰੂ ਨਾਨਕ ਦੇਵ ਜੀ। ਇਹ ਆਤਮਕ ਰਹੱਸ ਨੂੰ ਉਜਾਗਰ ਕਰਨ ਵਾਲੇ ਕਵੀ ਸਨ।

੬੦—ਵਿਸ਼ਨੂੰ—ਹਿੰਦੂ ਖ਼ਿਆਲ ਅਨੁਸਾਰ ਵਿਸ਼ਨੂੰ ਸ੍ਰਿਸ਼ਟੀ ਦੀ ਪਾਲਨਾ ਕਰਨ ਵਾਲਾ ਦੇਵਤਾ ਹੈ। ਬਹੁਤ ਸਾਰੇ ਹਿੰਦੂ ਇਨ੍ਹਾਂ ਨੂੰ ਈਸ਼ਵਰ ਕਰ ਕੇ ਮੰਨਦੇ ਹਨ। ਗਰੜ ਇਨ੍ਹਾਂ ਦੀ ਸਵਾਰੀ

ਇੱਥੇ ਸਥਾਈ ਜਾਂ ਕਲਿਆਣਕਾਰੀ ਅਕਾਸ਼ ਦੇ ਮਹਾਨ ਨੇਤਰਾਂ ਭਾਵ ਸੂਰਜ ਤੇ ਚੰਦਰਮਾ ਵਿੱਚੋਂ ਨਿਕਲੇ ਪ੍ਰਭਾਤ ਦੇ ਮਿਲਵੇਂ ਪ੍ਰਕਾਸ਼ ਦਾ ਜ਼ਿਕਰ ਹੈ। ਚਿਤੰਨ—ਜਾਗਦੀ। ਸੂਰਜਾਂ ਦੇ ਰਥ-ਸਵਾਰ—ਉਸ਼ਾ ਨੂੰ ਹਿੰਦੂ ਮਿਥਿਹਾਸ ਵਿੱਚ ਸੂਰਜ ਦੇ ਰੱਥ ਅੱਗੇ ਬੈਠ ਕੇ ਆਉਣ ਵਾਲੀ ਕਿਹਾ ਗਿਆ ਹੈ। ਅੰਧਕਾਰ—ਅੰਦਰਲੇ ਹਨੇਰੇ, ਅਗਿਆਨ, ਬੁਰਾਈਆਂ। ਬਿਨ ਕਲਮ... ਅਨੇਕ ਰੰਗ—ਪ੍ਰਭਾਤ ਦੇ ਪ੍ਰਕਾਸ਼ ਨਾਲ ਬਿਨਾਂ ਕਿਸੇ ਬੁਰਸ਼ ਤੋਂ ਉਸ਼ਾ-ਚਿਤਰਕਾਰ ਨੇ ਹਿਮਾਲਿਆ ਤੇ ਅਨੇਕ ਰੰਗਾਂ ਦੀ ਚਿਤਰਕਾਰੀ ਕਰ ਦਿੱਤੀ। ਭਾਵ ਚਾਨਣ ਨਾਲ ਹਿਮਾਲਾ ਦੇ ਰੰਗਾ ਰੰਗ ਨਜ਼ਾਰੇ ਉਘੜ ਆਏ। ਫੁਲ...ਜਲ-ਤਰੰਗ—ਕਲਪਨਾ ਦੀ ਸੂਖਮਤਾ ਦੇਖਣ ਵਾਲੀ ਹੈ। ਪ੍ਰਕਾਸ਼ ਨਾਲ ਬਨਸਪਤੀ ਖ਼ੁਸ਼ ਹੈ, ਮਾਨੋ ਸਵੇਰ ਦੀ ਪੌਣ ਨੇ ਉਨ੍ਹਾਂ ਦੀ ਰੂਹ ਵਿਚ ਜਲ-ਤਰੰਗ ਦਾ ਰਾਗ ਛੇੜ ਕੇ ਉਨ੍ਹਾਂ ਦੇ ਅੰਦਰ ਝਰਨਾਟਾਂ ਛੇੜ ਦਿੱਤੀਆਂ ਹਨ ਅਤੇ ਉਹ ਝੂਮ ਰਹੇ ਹਨ। ਨਵ ਬਨਸਪਤੀ—ਨਵੇਂ ਉੱਗੇ ਬੂਟਿਆਂ ਤੇ ਵੇਲਾਂ ਦੀਆਂ ਕੂਮਲਾਂ ਜੋ ਅੱਖਾਂ ਦੇ ਰੂਪ ਵਿੱਚ ਹੁੰਦੀਆਂ ਹਨ; ਤ੍ਰੇਲ ਪੈਣ ਕਰ ਕੇ ਅੱਖਾਂ ਵਾਂਗ ਚਮਕਦੀਆਂ ਭੀ ਹਨ। ਦਮ ਪਰਾਂ—ਜਾਦੂ ਨਾਲ ਬੱਝੇ ਪਰਾਂ ਵਿੱਚੋਂ। ਸੁੰਨ ਚੈਨ—ਪੰਛੀਆਂ ਦੇ ਜਾਦੂ ਨਾਲ ਬੱਝੇ ਪਰਾਂ ਵਿਚੋਂ "ਰਾਤ ਦਾ ਆਲਸ" ਉੱਡ ਜਾਂਦਾ ਹੈ। ਖ਼ੈਰ—ਸੁਖ, ਭਲਿਆਈ। ਆਦਮੀ ਦੇ ਸਾਗਰਾਂ—ਮਨੁੱਖ ਸਮੂਹਾਂ ਦੀ, ਮਨੁੱਖ ਮਾਤਰ ਦੀ। ਇਨਕਲਾਬ-ਕਾਰ ਬਦਲੀਆਂ ਦੀ ਮਾਂ—ਉਸ਼ਾ ਰਾਤ ਦੇ ਦਿਨ ਵਿਚ ਬਦਲਣ ਵੇਲੇ ਦਾ ਨਾਂ ਹੈ; ਸੋ ਇਨਕਲਾਬ ਦਾ ਚਿੰਨ੍ਹ ਹੈ। ਇਸੇ ਲਈ ਕ੍ਰਾਂਤੀ ਦਾ ਝੰਡਾ ਵੀ ਲਾਲ ਹੈ। ਦੇਵਤਾ—ਭਾਵ ਚੰਗਾ ਇਨਸਾਨ। ਸੁਖ-ਸੁਨਹਿਰੀ

ਰਾਗ—ਸੁਖਦਾਇਕ ਮਧੁਰ ਰਾਗ, ਪੰਛੀਆਂ ਦਾ ਪ੍ਰਭਾਤ-ਸੰਗੀਤ। ਹਨੇਰ...ਬਾਗ ਤੋਂ—ਸਾਗਰਾਂ ਦੀਆਂ ਡੂੰਘਾਈਆਂ ਵਿਚ ਪ੍ਰਕਾਸ਼ ਦਾ ਡੂੰਘਾ ਅਸਰ ਦੱਸਿਆ ਹੈ। ਸਮੁੰਦਰਾਂ ਦੀਆਂ ਤਹਿਆਂ ਵਿਚ ਮੂੰਗੇ ਦੇ ਅਤਿ ਸੂਖਸ਼ਮ ਕਿਰਮ ਲਾਲ ਬੂਟੇ ਜਹੇ ਬਣਾਉਂਦੇ ਹਨ। ਕਵੀ ਕਹਿੰਦਾ ਹੈ, ਹਨੇਰਾ ਉਨ੍ਹਾਂ ਸਾਗਰੀ ਤਹਿਆਂ ਤੇ ਉਗੇ ਮੂੰਗੇ ਦੇ ਬੂਟਿਆਂ ਦੇ ਬਾਗ਼ਾਂ ਵਿਚੋਂ ਭੀ ਦੂਰ ਹੋ ਜਾਂਦਾ ਹੈ। ਬੇਗ਼ਰਜ਼—ਬਿਨਾਂ ਗਉਂ ਤੋਂ (ਮਾਂ ਵਾਂਗ)। ਖ਼ੂਨ--ਭਾਵ ਲਾਲੀ। ਕਰਮ—ਦਇਆ। ਅਧੀਨ—ਗ਼ੁਲਾਮ। ਗ਼ਰਜ਼ ਹੀਨ ਕਰਮ-ਯੋਗ—ਬਿਨਾਂ ਕਿਸੇ ਗਉਂ ਤੋਂ ਕੰਮ ਕਰਨਾ, ਪਰ-ਉਪਕਾਰ। ਇਸ ਲਈ ਵੇਖੋ ਸ੍ਰੀ ਕ੍ਰਿਸ਼ਨ ਜੀ ਦੀ ਗੀਤਾ। ਕੋਈ ਕਿਰਨ ਅਰੋਗ—(Transferred epithet ਵੱਟਿਆ ਹੋਇਆ ਵਿਸ਼ੇਸ਼ਣ) ਅਰੋਗਤਾ ਬਖ਼ਸ਼ਣ ਵਾਲੀ ਕਿਰਨ। ਦਿਵ—ਚਮਕਦਾਰ, ਅਕਾਸ਼ੀ, ਰੱਬੀ। ਸਾਂਝਤਾ—ਮਿਲਵਰਤਣ, ਸਾਂਝ। ਸੋਤ—ਸੋਮੇ, ਚਸ਼ਮੇ। ਚਮਕ...ਨੂਰ ਤੇ—ਤੇਰੀ ਹੀ ਭਾ ਸੁਹਣੀਆਂ, ਸਿਹਤਵਰ ਮੁਟਿਆਰਾਂ ਦੀਆਂ ਬੁਲ੍ਹੀਆਂ ਦੇ ਹਲਕੇ ਲਾਲ ਰੰਗ ਤੇ ਹੁੰਦੀ ਹੈ। ਤੇਰਾ ਨਸ਼ਾ—ਪਿਆਰ ਦੀ ਮਸਤੀ ਨੂੰ ਗੁਲਾਬੀ ਨਸ਼ਾ ਆਖਦੇ ਹਨ। ਮਸਤੀ ਦਾ ਰੰਗ ਲਾਲ ਵੀ ਕਿਹਾ ਗਿਆ ਹੈ। ਤੇਰਾ...ਦਿਲ ਕਸ਼ੀ ਹੈ ਜੋ—ਜਵਾਨੀ ਦੀ ਸੁੰਦਰਤਾ ਤੇ ਤੇਰਾ ਹੀ ਰੰਗ ਹੁੰਦਾ ਹੈ, ਜੋ ਬੜੀ ਵੱਡੀ ਖਿੱਚ ਹੈ। ਤੂੰ ਹੀ...ਜੋ ਜ਼ਿੰਦਗੀ ਹੈ ਜੋ—ਇਸ਼ਕ ਦੀ ਬੇਚੈਨੀ ਤੇਰੇ ਰੰਗ ਦੀ ਹੀ ਹੈ। ਇਸ਼ਕ ਦੀ ਤੜਪ ਨੂੰ ਕਵੀ ਅਤਿ ਉੱਤਮ ਜ਼ਿੰਦਗੀ ਸਮਝਦਾ ਹੈ। ਸਦਾ ਸਵੇਰ—ਰੱਬੀ ਗਿਆਨ ਦੀ ਅਮਰ ਪ੍ਰਭਾਤ। ਖ਼ਿਆਲ ਦੇ ਯਕੂਤ ਤੂੰ—ਉੱਚੇ ਖ਼ਿਆਲ ਦੀ ਚਮਕ ਜਾਂ ਪ੍ਰਕਾਸ਼। ਨਵੇਂ ਹਨੇਰ—

ਵਰਤਮਾਨ ਦੀ ਲੁਟ-ਖਸੁਟ ਤੇ ਉਸਰੀ ਸਭਿੱਤਾ ਦੇ ਪਰਦੇ ਉਹਲੇ ਹੋ ਰਹੀਆਂ ਬੁਰਾਈਆਂ । ਆਦਰਸ਼—ਨਿਸ਼ਾਨਾ। ਪਸ਼ੂ ..ਜ਼ਬਾਨ ਦੇ—ਜਿਸ ਤੋਂ ਮਨੁੱਖ ਕੇਵਲ ਮਨੁੱਖ ਮਾਤਰ ਦੀ ਪੀੜ ਨੂੰ ਹੀ ਨਾ ਜਾਣੇ ਸਗੋਂ ਜੀਵ ਮਾਤਰ ਦੀ ਪੀੜ ਨੂੰ ਸਮਝ ਕੇ ਉਸ ਨੂੰ ਨਿਵਾਰੇ । ਜਗੌਣ ਵਾਲੀ... ਡੋਲ੍ਹ ਦੇ—ਮਿੱਟੀ ਨੂੰ ਭਾਗ ਲਾਉਣ ਵਾਲੀਏ, ਮਨੁੱਖ ਦੀਆਂ ਅੰਦਰਲੀਆਂ ਅੱਖਾਂ ਖੋਲ੍ਹ ਦੇ ਅਤੇ ਏਕਤਾ ਤੇ ਸਮਾਨਤਾ ਦਾ ਚਾਨਣ ਜਾਂ ਗਿਆਨ ਸਾਰਿਆਂ ਦੇ ਦਿਲਾਂ-ਦਿਮਾਗ਼ਾਂ ਵਿਚ ਭਰ ਦੇ। ਹੇ.. ਬਹਾਰ ਦੀ—ਹੇ ਰੱਬੀ ਚੇਤਨਤਾ, ਤੂੰ ਤਰੱਕੀ ਲਿਆਉਣ ਵਾਲੇ ਹਰ ਖ਼ਿਆਲ ਦੀ ਜਨਮ ਦਾਤੀ ਹੈਂ, ਤੂੰ ਨਵੀਂ ਤਰੱਕੀ ਦੀ ਆਸ ਦਾ ਚਿੰਨ੍ਹ ਹੈਂ । ਫ਼ਰੇਬ ਜੰਗ—ਦੂਸਰਾ ਮਹਾਨ ਜੰਗ (੧੯੩੯-੧੯੪੫) ਸ਼ੁਰੂ ਹੋ ਚੁਕਾ ਸੀ ਜਦੋਂ ਇਹ ਕਵਿਤਾ ਲਿਖੀ ਗਈ। ਭਾਵ ਇਸ ਧੋਖੇ ਦੇ ਜੰਗ, ਜਿਸ ਨੂੰ ਛੋਟੀਆਂ ਕੌਮਾਂ ਦੀ ਸੁਤੰਤਰਤਾ ਦਾ ਜੰਗ ਕਿਹਾ ਜਾ ਰਿਹਾ ਹੈ, ਦੀ ਬਿਪਤਾ ਤੇ ਦੁੱਖਾਂ ਦਾ ਅੰਤ ਕਰ। ਜਾਗ੍ਰਤ ਨਵੀਂ—ਨਵੀਂ ਜਾਗ, ਨਵੇਂ ਗਿਆਨ। ਨਿਤ ਨਵੀਂ ਬਹਾਰ—ਪ੍ਰਭਾਤ ਵੇਲੇ ਹਰ ਮੌਸਮ ਵਿਚ ਥੋੜੇ ਚਿਰ ਲਈ ਬਸੰਤ ਦਾ ਪ੍ਰਭਾਵ ਹੁੰਦਾ ਹੈ। ਦਿਲਾਂ ਦੀ ਪੁਕਾਰ—ਦਿਲਾਂ ਵਿੱਚੋਂ ਉੱਠੀ ਤੇ ਦਿਲਾਂ ਦੇ ਅੰਦਰ ਕੀਤੀ ਗਈ। ਝੁਗੀਆਂ—ਗ਼ਰੀਬਾਂ ਦੀਆਂ (ਗ਼ਰੀਬੀ ਦਾ ਚਿੰਨ੍ਹ) ਭਾਵ ਗ਼ਰੀਬਾਂ ਦੀ ਹਾਲਤ ਸੁਧਾਰ। ਨਵੀਂ ਜਾਗ੍ਰਤ ਅੱਗੇ ਇਹ ਅਪੀਲ ਹੈ। ਹੱਡੀਆਂ ਦੀ ਗ਼ਾਰ—ਗ਼ਰੀਬ ਦਾ ਭੁਖ ਨਾਲ ਪਿੰਜਰ ਬਣਿਆ ਸਰੀਰ। ਹੇ ਨਵੇਂ ਵਿਚਾਰਾਂ ਦੀ ਜਾਗ, ਤੂੰ ਹਰ ਆਤਮਾ ਦੀ ਅੱਖ ਖੋਲ੍ਹ ਤਾਂ ਜੋ ਨਵੇਂ ਦੌਰ ਦੀ ਸ਼ਕਲ ਸਾਫ਼ ਸਾਫ਼ ਉਘੜਦੀ ਦਿੱਸੇ।

ਅਗਲੀਆਂ ਸਤਰਾਂ ਸ਼ੈਲੇ ਦੀ "ਪੱਛਮੀ ਹਵਾ" ਨਾਂ ਦੀ ਕਵਿਤਾ (Shelley's 'Ode to the West Wind') ਦੀ ਆਖ਼ਰੀ ਅਪੀਲ ਨਾਲ ਮੇਲੋ। ਮੇਰੇ...ਖਲੇਰ ਦੇ—ਊਸ਼ਾ ਹਰ ਰੋਜ਼ ਦੁਨੀਆ ਦੇ ਲਗ ਪਗ ਹਰ ਥਾਂ ਪਹੁੰਚਦੀ ਹੈ।

ਊਸ਼ਾ, ਚੇਤਨਤਾ ਤੇ ਨਵੇਂ ਵਿਚਾਰਾਂ ਦੀ ਸੂਚਕ ਵੀ ਸਮਝੀ ਗਈ ਹੈ। ਜੇ ਇਸ ਨੂੰ ਜਾਗ੍ਰਤ ਦੇ ਵਿਚਾਰਾਂ ਦੀ ਦੇਵੀ ਮੰਨ ਲਿਆ ਜਾਵੇ ਤਾਂ ਵੀ ਠੀਕ ਹੈ।

੧੨੬—ਮੁਹੱਬਤ—ਇਹ ਕਵਿਤਾ ਇੱਕ ਹੋਲਾ ਫੁਲ ਗੀਤ ਹੈ, ਜਿਸ ਵਿੱਚ ਕਵੀ ਨੇ ਆਪਣੇ ਪਿਆਰ ਦੇ ਫ਼ਲਸਫ਼ੇ ਨੂੰ ਗੀਤਾਂ ਦੇ ਅਨਕੂਲ ਬਹੁਤ ਹੀ ਸਾਦੇ ਢੰਗ ਨਾਲ ਪ੍ਰਗਟਾਇਆ ਹੈ।

ਰੋਜ਼......ਰਿਹਾ - ਆਸ ਵਿੱਚ ਜੀਉਂਦਾ ਤੇ ਨਿਰਾਸਤਾ ਵਿੱਚ ਮਰਦਾ। ਊਸ਼ਾ - ਪਿਆਰੀ। ਪਿਆਰੀ......ਪਾਪ ਨੂੰ - ਪਿਆਰ ਕਰਨ ਵਾਲਾ ਸਾਰਿਆਂ ਨੂੰ ਆਪਣੇ ਵਰਗਾ ਸਮਝਦਾ ਹੈ ਤੇ ਦੂਸਰੇ ਦੀਆਂ ਊਣਤਾਈਆਂ ਨੂੰ ਵੀ ਚੰਗਿਆਈਆਂ ਸਮਝ ਸਕਦਾ ਹੈ। ਪਰ ਇਹ ਉੱਚੇ ਪਿਆਰ ਦੀ ਨਿਸ਼ਾਨੀ ਹੈ।

ਹੇ ਮੁਹੱਬਤ......ਰੌਸ਼ਨੀ - ਤੇਰੇ ਪਿਆਰ ਨੇ ਮੈਨੂੰ ਸਿਆਣਾ ਬਣਾਇਆ ਜਾਂ ਜੀਵਨ ਆਸ਼ਾਵਾਦੀ ਬਣਾਇਆ। ਆਤਮਾ ਗੀਤਾਂ 'ਚ ਹੈ - ਰੂਹਾਨੀ ਗੀਤ ਗਾਉਂਦਾ ਹਾਂ। ਸਭ ਦੀਆਂ ਪ੍ਰੀਤਾਂ - ਜੀਵ-ਮਾਤਰ ਦੇ ਪਿਆਰ ਵਿਚ। ਹੇ ਮੁਹੱਬਤ...... ਆਦਮੀ - ਆਦਮੀ ਪੂਰਨਤਾ ਤਕ ਸਰਬ-ਸਾਂਝੇ-ਪ੍ਰੇਮ ਤੋਂ ਹੀ ਅਪੜੇਗਾ ਤੇ ਉਸ ਦੀ ਪਹਿਲੀ ਪੌੜੀ ਪਿਆਰੀ ਲਈ ਪ੍ਰੇਮ ਹੈ।

੧੨੭—ਸਾਹਿੱਤਕਾਰ—ਕਾਲਖ—ਅੰਨ੍ਹੇਰਾ, ਅਗਿਆਨ। ਪਰੀਵਰਤਨ—

ਇਨਕਲਾਬ, ਬਦਲੀ। ਧਾਰਾ—ਪ੍ਰਵਾਹ। ਦੀਪਕ-ਉਮਰ....
ਖਿਲਾਰੇ – ਦੁਖ ਝਾਗ ਝਾਗ ਕੇ। ਬੇਸੁਧ—ਬਿਨਾਂ ਜਾਣਿਆਂ
(ਲਛਣਾ ਬਿਰਤੀ ਨਾਲ, ਅਚੇਤ) । ਕੋਮਲ-ਰਿਸ਼ਮ – ਸਾਹਿੱਤ
ਜੋ ਸੁਹਣਾ ਵੀ ਹੈ ਤੇ ਗਿਆਨ ਵੀ ਦਿੰਦਾ ਹੈ। ਇਕ-.
ਬਾਣੀ—ਵੱਖ ਵੱਖ ਸ਼ਕਲਾਂ ਅੰਦਰ ਜਾਨ ਸਭ ਵਿੱਚ ਇਕੋ
ਜਿਹੀ ਹੈ, ਇਸ ਲਈ ਸਰਬ ਸਾਂਝ ਨੂੰ ਮੁਖ ਰੱਖਦਿਆਂ ਜੋ ਵੀ
ਸਾਹਿੱਤ ਲਿਖਿਆ ਜਾਵੇ, ਜਾਂ ਸਾਂਝੇ ਮਨੁੱਖੀ ਭਾਵਾਂ ਨੂੰ
ਦਰਸਾਉਂਦਾ ਜੋ ਸਾਹਿੱਤ ਰਚਿਆ ਜਾਵੇ, ਉਹ ਅਮਰ
ਹੈ। ਉਸ ਵਿਸਮਾਦ ਜਾਏ- ਅਤਿ ਉੱਚੇ ਸਾਹਿੱਤ ਦੀ
ਨਿਸ਼ਾਨੀ ਹੈ।

੧੩੦—ਜਹਾਜ਼ਰਾਨ—ਇਹ ਕਵਿਤਾ ਮਹਾਂ ਕਵੀ ਰਵੀਂਦ੍ਰ ਠਾਕੁਰ ਦੇ
ਸੰਸਾਰ-ਤਿਆਗ ਤੋਂ ਮਗਰੋਂ ਲਿਖੀ ਗਈ ਸੀ। ਜਹਾਜ਼ਰਾਨ
ਕਵੀ ਠਾਕੁਰ ਹੈ ਤੇ ਉਸ ਦਾ ਸਾਥੀ ਕਵੀ ਬਲਵੰਤ ਹੈ। ਇਹ
ਇਕ ਮਹਾਨ ਅਮਰ ਕਵਿਤਾ ਹੈ।

ਮਹਾਂ ਅਡੰਬਰਾਂ—ਭੇਤ, ਲੁਕਾ, ਪਰਦੇ। ਅਕਾਲ-ਜੋਤ-
ਵਿਸ਼ਵ—ਸ੍ਰਿਸ਼ਟੀ ਦੀ ਸਦਾ ਜਾਗਦੀ ਜੋਤ ਦੇ ਚਮਕਦੇ
ਅਸਮਾਨਾਂ ਵਿੱਚੋਂ। ਕਲਾ—ਹੁਨਰ, ਸੂਖਮ ਹੁਨਰ। ਚੰਨ ਦੇ
ਸਮੁੰਦਰਾਂ—ਚੰਦ ਦੇ ਸ਼ਾਂਤ ਜੰਮੇ ਹੋਏ ਚਮਕਦੇ ਸਾਗਰਾਂ ਵਿੱਚੋਂ।
ਤੇਜ—ਪ੍ਰਕਾਸ਼ ਤੇ ਗਰਮੀ। ਮਹਾਨ ਗੀਤਕਾਰ—ਰੱਬ, ਜਿਸ
ਨੇ ਆਪਣੀ ਕਲਪਨਾ ਨਾਲ ਰਚਨਾ ਦਾ ਗੀਤ ਰਚਿਆ।
ਮਹਾਂ-ਸਰੋਵਰਾਂ ਦਾ ਦਿਲ—ਮਹਾਨ ਰਚਨਾਵਾਂ ਦਾ ਅਸਲਾ।
ਧੁਰਾਂ...ਮਿਲ—ਅਚਲ ਦੇ ਪ੍ਰਕਾਸ਼। ਰੂਪ ਸ਼ਬਦ ਵਿਚੋਂ
ਦੁਨਿਆਵੀ ਸ਼ਬਦਾਂ ਵਿੱਚ (ਰੂਪਮਾਨ ਕਵਿਤਾ, ਜਿਸ ਦਾ ਰੂਪ

ਬੋਲੀ ਹੈ, ਜੋ ਸੁਰਾਂ ਜਾਂ ਅਵਾਜ਼ਾਂ ਤੋਂ ਬਣੀ ਹੈ) ਦੀ ਜ਼ਿੰਦਗੀ ਭਾਵ ਅਰਥਾਂ ਵਿੱਚ ਸਮਾ ਕੇ। ਅਪਾਰ ਧੁੰਧ — ਮਹਾਂ ਅਡੰਬਰ ਜਾਂ ਮਾਇਆ। ਜਹਾਜ਼—ਰਵੀਂਦਰ ਠਾਕੁਰ। ਗੰਗ ਦੇ ਕਿਨਾਰਿਆਂ—ਗੰਗਾ ਦੀ ਵਾਦੀ ਵਿੱਚ, ਬੰਗਾਲ ਵਿੱਚ, ਕਲਕੱਤੇ ਜਾਂ ਸ਼ਾਂਤੀ ਨਿਕੇਤਨ।

ਲੁਟਾ ਲੁਟਾ...ਤੇ—ਰੂਹ ਵਾਲਿਆਂ ਦੀ ਜ਼ਬਾਨ ਤੇ ਆਪਣੇ ਗੀਤ ਚੜ੍ਹਾ ਕੇ। ਲੁਟਾ ਕੇ ਜਹਾਨ ਤੇ—ਰਵੀ ਜਾਂ ਸੂਰਜ ਦਾ ਪ੍ਰਕਾਸ਼ ਤਾਰਿਆਂ ਵਿੱਚ ਹੈ, ਜੋ ਰਸੀਆਂ ਨੂੰ ਕੁਦਰਤ ਦੀ ਸੁੰਦਰਤਾ ਦੇ ਰੂਪ ਵਿੱਚ ਸੁਆਦ ਦਿੰਦਾ ਹੈ। ਰਵੀ ਬਾਬੂ ਦੇ ਸਿਤਾਰੇ ਉਸ ਦੀਆਂ ਕਵਿਤਾਵਾਂ ਹਨ, ਜੋ ਆਪਣਾ ਰਸ ਲੋਕਾਂ ਨੂੰ ਦਿੰਦੀਆਂ ਹਨ। ਧੁਨੀ ਜਾਂ ਇਸ਼ਾਰਾ ਹੈ ਕੁਦਰਤ ਦੀ ਕਵਿਤਾ ਵਿਚੋਂ ਰਸ ਦੇ ਕੇ। ਅਮਨ ਦੀ ਧੁੰਨ— ਸ਼ਾਂਤੀ ਦੀ ਲਗਨ ਵਿਚ ਅਤਿ ਉੱਚੀਆਂ ਕਵਿਤਾਵਾਂ ਲਿਖ ਗਿਆ। ਪਤਾਲ-ਰੂਹ—ਰੂਹ ਦੀਆਂ ਡੂੰਘਾਈਆਂ ਦੇ ਸੁੰਦਰ ਖ਼ਿਆਲ, ਰੂਹਾਨੀ ਕਵਿਤਾਵਾਂ। ਰਵੀ—ਸੂਰਜ, ਕਿਸੇ ਗਿਆਨੀ ਦੀ ਅੰਤਰ-ਦ੍ਰਿਸ਼ਟੀ ਨੇ। ਨੂਰ ਪੱਖ—ਚਾਨਣੇ ਪਾਸੇ ਨੇ, ਦੇਸ਼ ਨੇ। ਅਗਮ—ਅਪਹੁੰਚ, ਅਲੌਕਿਕ।

ਨਜਾਤ–ਮੁਕਤੀ। ਸਰਦ ਰੇਤ–ਮ੍ਰਿਗ ਤ੍ਰਿਸ਼ਨਾ, ਮਾਇਆ; ਸਮ੍ਰਾਜਵਾਦ ਤੇ ਪੂੰਜੀਵਾਦ ਦਾ ਰੂਪ ਮਾਇਆ ਹੈ। ਮਨੁੱਖ ਖ਼ੁਦਗ਼ਰਜ਼ ਹੋ ਕੇ ਮਾਇਆ ਨੂੰ ਸੁਖ ਦਾ ਸਾਧਨ ਜਾਣ ਕੇ ਉਸ ਦੇ ਵੱਧ ਤੋਂ ਵੱਧ ਹਿੱਸੇ ਤੇ ਕਬਜ਼ਾ ਕਰਦਾ ਹੈ, ਹੋਰਨਾਂ ਨੂੰ ਦੁਖ ਦਿੰਦਾ ਹੈ ਤੇ ਅੰਤ ਆਪ ਵੀ ਦੁਖ ਦਾ ਸ਼ਿਕਾਰ ਹੁੰਦਾ ਹੈ। ਦੇਵ-ਆਤਮਾ—ਦੇਵਤਿਆਂ ਦੀ ਆਤਮਾ। ਪਰੇਤ—ਇਥੇ ਭਾਵ ਭੂਤਨਾ। ਲਹਿਰ ਲਹਿਰ...ਭੇਤ ਨੂੰ—ਦੁਨੀਆ ਦੀ ਹਰ ਸ਼ੈ

ਵਿੱਚ ਭੇਤ ਭਰੀ ਰਮਜ਼ ਪੜ੍ਹ। ਕਦੀ ਕਦੀ ਅਕਾਸ਼-ਉਡਾਰੀ ਲਾ, ਉੱਚੇ ਆਦਰਸ਼ਾਂ ਦਾ ਧਿਆਨ ਕਰ। ਤੇਰੀ.. ਜਹਾਨ ਨੇ—ਤੇਰਾ ਜੀਵਨ ਕਈ ਨਵੀਆਂ ਦੁਨੀਆਂ ਰਚ ਸਕਦਾ ਹੈ। ਸ੍ਰਿਸ਼ਟੀ ਤੇਰੇ ਕਰ ਕੇ ਹੀ ਕਾਇਮ ਹੈ। ਬੇਖ਼ਬਰ—ਅਨਜਾਣ। ਤੂੰ ਮਕੜੀਆਂ... ਨਾ ਕਰ—ਤੂੰ ਧੋਖੇਬਾਜ਼ੀ ਤੇ ਲੁਟ ਖਸੁਟ ਉੱਤੇ ਆਪਣੇ ਜੀਵਨ ਦੀ ਬੁਨਿਆਦ ਨਾ ਰੱਖ। ਇਸ ਤਰ੍ਹਾਂ ਆਪਣੇ ਜੀਵਨ ਨੂੰ ਚਿੰਤਾ ਦੇ ਦੁਖਾਂ ਵਿਚ ਬਰਬਾਦ ਨਾ ਕਰ। ਗ਼ਮਾਂ ਦੀ...ਨਾ ਕਰ—ਇਸ਼ਾਰਾ ਪ੍ਰਹਿਲਾਦ ਦੀ ਕਥਾ ਵੱਲ ਹੈ, ਜਦੋਂ ਪ੍ਰਹਿਲਾਦ ਦੀ ਭੂਆ ਹੋਲਿਕਾ ਦੀ ਗੋਦ ਵਿੱਚ ਪ੍ਰਹਿਲਾਦ ਨੂੰ ਬਿਠਾ ਕੇ ਸਾੜ ਦੇਣ ਦਾ ਯਤਨ ਕੀਤਾ ਗਿਆ ਸੀ। ਮਲੂਕ ਤਿਤਲੀਆਂ....ਦੇ ਲਈ—ਤੂੰ ਮਾਇਆ ਤੇ ਉਸ ਦੇ ਨਾਨਾ ਰੂਪਾਂ ਵਿੱਚ ਹੀ ਨਾ ਫਸ ਜਾ, ਇਸ ਤੋਂ ਅਗਲੀ ਮੰਜ਼ਲ ਦਾ ਵੀ ਖ਼ਿਆਲ ਰਖ। ਤੇਰਾ...ਲਈ—ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ। ਤੇਰੇ ਆਲੇ ਦੁਆਲੇ ਦੇ ਹਨੇਰੇ ਨੂੰ ਦੂਰ ਕਰਨ ਲਈ ਤੇਰੇ ਅੰਦਰ ਚਾਨਣ ਹੈ। ਹਿਮਾਲਿਆ ਦਾ ਸਿਖਰ—ਤੇਰੀ ਨਮਾਜ਼ ਉੱਚੀ ਹੈ, ਉੱਚੇ ਲਈ ਹੈ, ਬੁੱਤਾਂ ਦੀ ਪੂਜਾ ਲਈ ਨਹੀਂ। ਅਮਲ.. ਲਈ—ਸ਼ੁਭ ਕਰਮਾਂ ਦੀ ਹਵਾ ਨੂੰ ਜ਼ਿੰਦਗੀ ਦੇ ਜਹਾਜ਼ ਨੂੰ ਚਲਾਉਣ ਵਾਸਤੇ ਵਧਾ, ਤਾਂ ਜੋ ਵੇਲੇ ਸਿਰ ਆਪਣੇ ਟਿਕਾਣੇ ਪਹੁੰਚ ਜਾਵੇਂ।

ਅਮੁਕ—ਉਸ ਦੀ ਵਿਛੋੜੇ ਦੀ ਲਗਾਤਾਰ ਤੜਪ ਵਿੱਚ ਕਿਤੇ ਸ਼ਾਂਤੀ ਲੁਕੀ ਹੋਈ ਹੈ।

ਲਹੂ ਦੇ ਕਤਰਿਆਂ—ਸਰੀਰਕ ਪਿਆਰ ਵਿੱਚੋਂ ਹੀ 'ਉਸ' ਦੇ ਸੁੱਚੇ ਪਿਆਰ ਦੀ ਨਦੀ ਚਲ ਪੈਂਦੀ ਹੈ (ਦੇਖੋ ਹਾਸ਼ਮ—ਓਸੇ ਬੂਟਿਓਂ ਫੱਲ ਮਿਜਾਜ਼ੀ ਮੇਵਾ ਇਸ਼ਕ ਹਕਾਨੀ)। ਚਮਕਦੀ...

ਦਿਲ ਵਿੱਚੋਂ ਫੁਟੀਆਂ ਗੱਲਾਂ ਵਿੱਚ ਕਦੇ ਕਦੇ ਅਸਰ ਕਰਨ ਦੀ ਸ਼ਕਤੀ ਹੁੰਦੀ ਹੈ, ਤੂੰ ਆਪਣੀ ਰਚਨਾ ਵਿੱਚ ਇਸ ਨੂੰ ਪ੍ਰਗਟਾ। ਕਿਸਮਤ ਤੇਰੀ ਤੇਰੇ ਵੱਸ ਵਿੱਚ ਹੈ। ਤੂੰ ਹੀ ਵਿਖਮ— ਤੇਰੇ ਅੰਦਰ ਹੀ ਬੁਰਿਆਈਆਂ ਦੀ ਜੜ੍ਹ ਹਉਮੈ ਹੈ ਤੇ ਸ਼ੁਭ ਵਿਚਾਰਾਂ ਦੀ ਦਵਾਈ ਤੇ ਵੈਦ ਜ਼ਮੀਰ ਵੀ। (ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ)। ਰੂਹ ਦਾ ਨਾਦ—ਆਤਮਾ ਦੀ ਅਵਾਜ਼ ਵਿੱਚ, ਚੁਪ-ਅਰਦਾਸ। ਮੁਕਤ-ਦੇਵ—ਪਰਮਾਤਮਾ। ਥਕਾਨ ਤੋਂ—ਕਰਮ ਕਰ, ਮਿਹਨਤ ਕਰਨ ਤੋਂ ਨਾ ਘਬਰਾ ਤੇ ਰੋਕਾਂ ਤੋਂ ਨਾ ਭੈ ਖਾ।

ਸੁਣੋ...ਬੰਸਰੀ—ਕੁਦਰਤ ਦੀ ਹਰ ਸ਼ੈ ਵਿੱਚ 'ਉਸ' ਦੀ ਹੋਂਦ ਦੇ ਚਿੰਨ੍ਹ ਦੇਖ ਰਿਹਾ ਹਾਂ।

ਜਹਾਨ ਮਾਇਆਵਾਦ—ਸੰਸਾਰ ਦੇ ਲੋਕਾਂ ਦੀ ਸਾਮਗ੍ਰੀ ਕੱਠਾ ਕਰਨ ਦੀ ਰੁਚੀ ਤੋਂ। ਪਰਾਵਾਰ—ਸਮੁੰਦਰ। ਸੁਨਹਿਰੀ ਸ਼ੀਸ਼ਿਆਂ ਦੀ ਗ਼ਾਰ ਨੂੰ—ਲੁਭਾ ਕੇ ਭਰਮ ਵਿੱਚ ਫਸਾਉਣ ਵਾਲੀ ਦੁਨੀਆ। ਕਰਮ ਕਰੋ ਤੇ ਆਨੰਦ ਵਿੱਚ ਗਾਉਂਦੇ ਆਪਣੀ ਮੰਜ਼ਲ ਵਲ ਤੁਰੋ। ਨਮੈਸ਼ਗਾਹ—ਸ਼ਾਇਦ ਯੋਰਪ ਵੱਲ ਕਟਾਕਸ਼ ਹੈ, ਦੇਖਣ ਨੂੰ ਸ੍ਵਰਗਾਂ ਵਰਗੀ ਸਜਾਵਟ, ਅਸਲ ਵਿੱਚ ਸਾਮਰੀ ਜਾਦੂਗਰ ਦੇ ਰਚੇ ਨਰਕਾਂ ਤੁੱਲ ਹੈ। ਸਜਾਵਟ ਹੇਠ ਬੁਰਾਈਆਂ ਲੁਕੀਆਂ ਪਈਆਂ ਹਨ। ਤੜਪ... ਮੌਤ ਹੀ—ਤੂੰ ਤੜਪੀ ਜਾ, ਕਿਉਂਕਿ ਤੜਪ ਜ਼ਿੰਦਗੀ ਹੈ। ਜੇ ਤੂੰ ਦਿਖਾਵੇ ਦੇ ਜਹਾਨ ਨੂੰ ਦਵਾ ਸਮਝ ਕੇ ਅਪਣਾਇਆ ਤਾਂ ਤੇਰੀ ਰੂਹਾਨੀ ਮੌਤ ਹੋ ਜਾਵੇਗੀ। ਅਰੂਪ ਕੋਨੇ—ਅੰਦਰ, ਆਤਮਾ ਵਿੱਚ। ਤੇਰੇ...ਚੰਦ ਹੈ-ਤੇਰੇ ਆਪੇ ਦੇ ਪਰਦੇ ਉਹਲੇ, ਜੋ ਹਉਮੈ ਦਾ ਭਰਮ ਹੈ, ਤੇਰਾ ਪਰਮਾਨੰਦ ਹੈ। ਰੂਹ

ਦੇ ਅਮਲ-ਕਦਮ—ਰੂਹ ਨਾਲ ਕੀਤੇ ਅਮਲ ਅੱਗੇ ਕੋਈ ਰੋਕ ਨਹੀਂ। ਰਵੀਂਦਰ ਠਾਕੁਰ ਨੇ ਕਿਹਾ : ਐ ਕਵੀ, ਤੂੰ ਇਸ ਸਮੇਂ ਦੇ ਲੋਕਾਂ ਨੂੰ ਗਿਰਾਵਟ ਤੋਂ ਉੱਨਤੀ ਵੱਲ ਤੋਰ। ਮੌਤ ਅਮਲ ਨੂੰ ਤੇਜ਼ ਕਰਨ ਲਈ ਹੈ, ਇਸ ਤੋਂ ਮਗਰੋਂ ਹੋਰ ਜੀਵਨ ਸ਼ੁਰੂ ਹੁੰਦਾ ਹੈ। ਮੈਨੂੰ ਸੰਸਾਰ ਛਡਣ ਦੀ ਇਸ ਲਈ ਖ਼ੁਸ਼ੀ ਹੈ। ਮੈਂ ਨਵੇਂ ਜੀਵਨ ਵਿੱਚ ਵੀ ਮਾਤਭੂਮੀ ਦੀ ਆਜ਼ਾਦੀ ਲਈ ਰੂਹਾਨੀ ਅਸਰ ਪਾਵਾਂਗਾ।

ਇਹ ਕੁਝ ਕਵੀ ਨੂੰ ਕਹਿ ਕੇ ਰਵੀਂਦ੍ਰ ਬਾਬੂ ਜਹਾਜ਼ ਤੇ ਸਵਾਰ ਹੋ ਚਲਾ ਗਿਆ।

੧੩੫—ਊਠਾਂ ਵਾਲੇ—ਅਰਸ਼ਾਂ.. ਪਾ ਕੇ-ਸ਼ਾਮ ਵੇਲੇ ਪਰਛਾਵੇਂ ਬੜੇ ਲੰਮੇ ਤੇ ਉੱਚੇ ਹੁੰਦੇ ਹਨ। ਮਾਰੂ ਥਲ ਦੇ ਥੰਮ- ਉੱਚੇ ਟਿੱਬੇ। ਨਕਸ਼ ਸਦੀਵੀ—ਪੱਕੇ ਜਾਂ ਸਦਾ ਰਹਿਣ ਵਾਲੇ ਪੈਰ-ਚਿੰਨ੍ਹ। ਖੇ ਕੇ—ਚਪੂ ਲਾ ਕੇ। ਦਿੰਦੇ ਲੈਂਦੇ ਪੁਨਰ ਉਛਾਲੇ—ਮੁੜ ਲਹਿਰਾਂ ਨੂੰ ਉਛਾਲੇ ਦਿੰਦੇ ਤੇ ਲਹਿਰਾਂ ਨਾਲ ਡੋਲਦੇ; ਸਮੁੰਦਰ ਵਿੱਚ ਜਹਾਜ਼ ਤੇ ਝੀਲ ਵਿੱਚ ਬੇੜੀ ਲਹਿਰਾਂ ਨਾਲ ਡੋਲਦੀ ਹੈ ਤੇ ਲਹਿਰਾਂ ਨੂੰ ਉਛਾਲੇ ਵੀ ਦਿੰਦੀ ਹੈ। ਸੀਤੇ—ਬੰਦ ਹੋ ਗਏ। ਖ਼ੁਦਾਈ—ਰੱਬੀ। ਸੁਪਨ-ਜੁਆਨੀ—ਜੁਆਨੀ ਦੀਆਂ ਆਸਾਂ ਉਮੰਗਾਂ। ਜੀਵਨ ਦੇ ਪਿਆਲੇ—ਸਰੀਰ। ਛਾਇਆ—ਸੁੰਦਰਤਾ ਦੀ, ਅਸਲੀਅਤ ਦੀ। ਪੁਨੂੰ—ਜਾਂ ਪੂਰਨ, ਮਿਕਰਾਨ ਦਾ ਹੋਤ ਸਰਦਾਰ ਤੇ ਪੰਜ ਨਦ ਦੀ ਸੋਹਣੀ ਧੋਬਣ ਕੁੜੀ ਸੱਸੀ ਜਾਂ ਸ਼ਸ਼ੀ (ਚੰਦ੍ਰਮਾ) ਦਾ ਪ੍ਰੇਮੀ। ਸੱਸੀ-ਪ੍ਰੀਤ—ਕਵੀ ਦੀ ਪ੍ਰੀਤ ਰੂਪ ਸੱਸੀ। ਸੁੱਤੀ ਦੇਖ ਕੇ—ਮਸਤੀ ਵਿੱਚ ਅੱਖੀਆਂ ਮੀਟੀਆਂ ਦੇਖ ਕੇ। ਮਿੱਟੀ ਦੇ ਛਾਲੇ—ਪੀੜਾਂ ਤੇ ਚੀਸਾਂ ਭਰੇ ਸਰੀਰ।

ਪੁਨੂੰ, ਕਵੀ ਦੀ ਸੱਸੀ-ਪ੍ਰੀਤ ਦਾ ਨਾਇਕ ਹੈ, ਜੋ

ਸਿਤਾਰਿਆਂ ਤੋਂ ਪਾਰ 'ਸੁਪਨ-ਸੁਨਹਿਰੀ' ਦੇਸ ਦਾ ਮਾਲਕ ਹੈ। ਉਸ ਦੇ ਝਲਕਾਰੇ ਮਨ ਤੇ ਵੱਜਦੇ ਹਨ। ਸਾਖਿਆਤ ਛੁਹ ਦੀ ਪ੍ਰਤੀਤੀ ਹੁੰਦੀ ਜਾਪਦੀ ਹੈ। ਸਮਾਧੀ ਦੀ ਅਵਸਥਾ ਵਿੱਚ ਛੁਹ ਗ਼ਾਇਬ ਹੋ ਜਾਂਦੀ ਹੈ। ਫ਼ਿਰ ਜੀਵਨ ਕਿਸ ਕੰਮ ? ਕਲਪਨਾ ਅਤਿ ਸੁੰਦਰ ਹੈ। ਨਿੱਜੀ ਸੰਗੀਤਕ ਕਵਿਤਾ (ਲਿਰਕ **Lyric**) ਦਾ ਉੱਚ ਨਮੂਨਾ ਹੈ।

੧੩੭—ਸਾਗ਼ ਵਾਲੀ—ਮਧੁਰ-ਮਿੱਠੀ,ਮਨੋਹਰ,ਸੁਰੀਲੀ। ਮੁਹਰ—ਤਾਈ ਹੋਈ ਮੋਹਰ, ਜੋ ਪਸ਼ੂਆਂ ਨੂੰ ਦਾਗਣ ਲਈ ਲਾਈ ਜਾਂਦੀ ਹੈ! ਜਾਣੀ .. ...ਆਏ—ਅਵਾਜ਼ ਪਛਾਣੀ ਹੋਈ ਹੈ, ਪਰ ਕਿਸ ਦੀ ਹੈ, ਸਮਝ ਨਹੀਂ ਆਉਂਦੀ। ਯਾਦ-ਸੁਰਤ—ਅਵਾਜ਼ ਦੀ ਪਛਾਣ (ਸੰਸਕ੍ਰਿਤ ਸ਼੍ਰੁਤੀ, ਸੁਣਨ ਦੀ ਸ਼ਕਤੀ)। ਸਾਏ—

ਪਰਛਾਵੇਂ। ਨਚ......ਤਾਲਾਂ ਤੇ—ਮਸਤੀ ਵਿਚ ਭਰੀਆਂ ਮੀਂਹ ਦੀਆਂ ਕਣੀਆਂ। ਭਾਵ ਬਿਜਲੀ ਚਮਕਦੀ ਹੈ ਤੇ ਖ਼ੂਬ ਮੀਂਹ ਵਰ੍ਹ ਰਿਹਾ ਹੈ। ਰਾਤ ਦੇ ਪੰਛੀ—ਚਮਗਿੱਦੜ ਉੱਲੂ ਆਦਿ। ਪਾਂਧੀ ਹੀਨ—ਸੁੰਨ ਮਸਾਣ, ਰਾਹੀਆਂ ਤੋਂ ਬਿਨਾਂ। ਭੁੱਖ ਦੀਆਂ ਡਾਲਾਂ—ਭੁਖੇ ਡਾਲਾਂ ਤੇ। ਜਿਉਂ ... ਰਸਤੇ— ਰਸਤੇ ਵੀ ਮਾਨੋ ਉਸ ਆਦਮੀ ਵਾਂਗ ਡਰੇ ਹੋਏ ਹਨ ਜਿਸ ਕੋਈ ਭਿਆਨਕ ਸੁਪਨਾ ਦੇਖਿਆ ਹੋਵੇ। ਮੇਰਾ ਜੀਵਨ—ਮੈਂ। ਯਾਦ—ਅਵਾਜ਼ ਦੀ ਪਛਾਣ ਆਈ, ਯਾਦ ਆਉਣ ਨਾਲ ਖ਼ੁਸ਼ੀ, ਨੀਂਦ ਉਡਣ ਨਾਲ ਬੇਅਰਾਮੀ। ਗੰਭੀਰ—ਜਿਸ ਵਿਚ ਚਹਿਲ ਪਹਿਲ ਨਹੀਂ। ਪ੍ਰਾਣੀ—ਬੰਦਾ। ਪ੍ਰਿਥਮ ਬੋਲ— ਪਹਿਲੇ ਵਰਗਾ ਹੋਕਾ। ਕੁਝ.... ਝੋਲੀ—ਬਹੁਤ ਸਸਤਾ। ਸੁੰਦਰਤਾ ਦੀ ਕਾਇਆ—ਸੁਹਜ-ਮੁਜੱਸਮ, ਸਾਖਿਆਤ ਸੁੰਦਰਤਾ। ਯਖ ਬਾਰਸ਼—ਸਰਦੀਆਂ ਦੇ ਮੀਂਹ ਵਿਚ।

ਦੀਵਾਨੀ—ਸ਼ੁਦੈਣੇ । ਰਾਣੀ—ਇਥੇ ਸੁੰਦਰੀ । ਆਸ......
ਧੋਖੇ—ਆਸ ਕਰਕੇ ਜਾਵੇ, ਕੰਮ ਨਾ ਹੋਵੇ ਤਾਂ ਵੀ ਧੋਖਾ;
ਨਿਰਾਸ ਹੋਵੇ ਤੇ ਕੰਮ ਹੋ ਜਾਵੇ ਤਾਂ ਵੀ ਆਪਣੇ ਆਪ ਨੂੰ ਤਾਂ
ਧੋਖਾ ਹੀ ਰਿਹਾ । ਆਸ ਨਿਰਾਸਾ ਤੋਂ ਰਹਿਤ ਦੁਖ ਆਵੇ ਸੁਖ
ਆਵੇ, ਕੰਮ ਨੂੰ ਕਰਦੇ ਰਹਿਣਾ ਫਰਜ਼ ਹੈ । ਤੰਦਲ-ਤਾਣਾ—
ਉਲਝੀ ਹੋਈ ਤਾਣੀ, ਆਪ ਉਪਾਏ ਭੁਲੇਖਿਆਂ ਵਿਚ ।
ਸੁਆਲੀ—ਸੁਆਲ ਕਰਨ ਵਾਲੇ । ਜ਼ੁਲਫ ਨਸ਼ੀਲੀ—ਮਸਤ
ਕਰਨ ਵਾਲੀ ਸੁੰਦਰ ਲਿਟ । ਸਾਵੀ ਪੀਲੀ—ਗੁਸੇ । ਅਨੋਖੀ
ਭੁਲ – ਅਜੀਬ ਗ਼ਲਤੀ । ਮੁੜ ਓਹੋ ਹੋ ਜਾਵੇ – ਬਾਂਹ ਫੜੀ
ਜਾਵੇ (ਉਪਰੋਂ ਤੋਬਾ ਦਿਲੋਂ ਨਾ ਕਰਦਾ – ਬੁਲ੍ਹੇ ਸ਼ਾਹ) ।
ਚਿੱਕੜ ... ਸ਼ਰਮਾ ਕੇ—ਮੈਂ ਜੋ ਕੰਮ ਕੀਤਾ ਹੈ, ਜੇ ਉਸ ਦਾ
ਪਤਾ ਲੋਕਾਂ ਨੂੰ ਲਗ ਗਿਆ । ਦੀਪਕ-ਲੋ ... ਸਜਾਏ—ਦੀਵੇ
ਦੀ ਲੋਅ ਵਲ, ਜਿਸ ਦੀਵੇ ਨੇ ਦਹਿਲੀਜ਼ਾਂ ਨੂੰ ਰੌਸ਼ਨ ਕੀਤਾ
ਹੈ (ਗਿਆਨ, ਅਕਲ) । ਜੋਤ ... ਵਿਖਾਏ—ਅੱਖਾਂ ਦੀ ਜੋਤ
ਬੁਝੀ, ਅੰਨ੍ਹਾ । ਅੰਨ੍ਹੇ ਨੂੰ ਦੀਵਾ ਰਾਹ ਨਹੀਂ ਦਿਖਾ ਸਕਦਾ ।
ਕਾਮ ਵਾਸ਼ਨਾ ਜਾਗਦੀ ਹੈ ਓਦੋਂ ਅਕਲ ਰਾਹੇ ਨਹੀਂ ਪਾ
ਸਕਦੀ । ਵਿਸ਼ੇ ਵਾਸ਼ਨਾ ਦੇ ਅਧੀਨ ਜ਼ਮੀਰ ਕੁਝ ਚਿਰ ਲਈ
ਸੌਂ ਜਾਂਦੀ ਹੈ ਤੇ ਅਕਲ ਕੰਮ ਨਹੀਂ ਕਰਦੀ । ਚਿਰ ਮਗਰੋਂ
ਹੋਸ਼ ਆਉਂਦੀ ਹੈ । ਕਦੇ ਕੋਈ—ਜਦੋਂ ਹੁਣ ਫੇਰ ਕੋਈ
ਆ ਕੇ ਸਾਗ ਦਾ ਹੋਕਾ ਦੇਵੇ ਤਾਂ ਗਿਆਨ ਦੀ ਅੱਖ ਖੁਲ੍ਹਦੀ
ਹੈ ਤੇ ਮੈਂ ਅਰਦਾਸ ਕਰਨ ਲਈ ਹੱਥ ਚੁਕਦਾ ਹਾਂ । ਅਰਦਾਸ
ਬੜੀ ਚੀਜ਼ ਹੈ । ਗੁਰੂ ਸਾਹਿਬ ਕਹਿੰਦੇ ਹਨ :—

ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ।
ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ।

ਅਰਦਾਸ ਨਾਲ ਬਹੁਤ ਕੁਝ ਹੋ ਸਕਦਾ ਹੈ। Tennyson ਕਹਿੰਦਾ ਹੈ: More things are wrought by prayer than this world dreams of.

ਜ਼ਮੀਰ ਡਿਗਦੀ ਹੈ, ਪਰ ਉੱਠਦੀ ਵੀ ਹੈ। ਮੁਨੀ ਵਿਸ਼ਵਾ ਮਿੱਤਰ ਇਸ ਦੀ ਮਿਸਾਲ ਹੈ। ਇਹ ਕਵਿਤਾ ਇਕ ਪਾਤਰੀ ਨਾਟ-ਕੱਥਾ ਹੈ। ਪਾਤਰ ਦਾ ਇਕਬਾਲ ਹੈ। ਨਜ਼ਾਰਾਕਸ਼ੀ ਕਮਾਲ ਦੀ ਹੈ ਤੇ ਮਨੋ-ਵਿਸ਼ਲੇਸ਼ਣ ਹੱਦ ਦਾ ਹੈ। ਜੀਵਨ ਦਾ ਫ਼ਲਸਫ਼ਾ ਸਾਗ ਵਾਲੀ ਦੇ ਮੂੰਹੋਂ ਖ਼ੂਬ ਕਹਾਇਆ ਹੈ।

੧੪੦—ਧਰਤੀ ਮਾਤਾ—ਇਹ ਕਵਿਤਾ ਇੱਕ ਤਰ੍ਹਾਂ ਦੀ ਸੱਟ ਹੈ,ਜਿਸ ਨੂੰ ਅੰਗਰੇਜ਼ੀ ਵਿਚ ਓਡ (Ode) ਕਹਿੰਦੇ ਹਨ। ਇਹ ਸੰਗੀਤਕ ਨਿਜੀ ਕਵਿਤਾ (Lyric) ਦਾ ਹੀ ਇਕ ਰੂਪ ਹੁੰਦਾ ਹੈ। ਆਮ ਤੌਰ ਤੇ ਵਜ਼ਨ ਰੰਗਾ ਰੰਗ ਦਾ ਜਾਂ ਬੇਤਰਤੀਬਾ ਹੁੰਦਾ ਹੈ।

ਭਾਵ ਧ੍ਰੂ ਸਪਤ ਰਿਸ਼ੀ ਆਦਿ ਸਤਾਰਿਆਂ ਤੋਂ ਹੈ, ਜਿਨ੍ਹਾਂ ਦੇ ਨਾਂ ਧਰਤੀ ਤੇ ਮਹਾਨ ਪੁਰਸ਼ਾਂ ਦੇ ਨਾਂ ਤੇ ਰੱਖੇ ਗਏ ਜਾਪਦੇ ਹਨ। ਜ਼ਿੰਦਗੀ ਦੇ ਰਾਜਦੂਤ – ਜੀਵਨ ਨੂੰ ਲਿਆਉਣ ਵਾਲੇ ਹਲਕਾਰੇ। ਅਟੱਲ ਹਰਕਤਾਂ ਸਦਾ ਰਹਿਣੀ ਹਿਲਜੁਲ, ਝਰਨੇ ਵਗਦੇ ਰਹਿੰਦੇ ਹਨ ਤੇ ਇਵੇਂ ਸਦਾ ਹਿਲਦੇ ਰਹਿੰਦੇ ਹਨ। ਹਿਮਾਲਾ ਦੇ ਠੰਢੇ ਠਾਰ ਗੀਤ ਤਾਰਿਆਂ ਨੂੰ ਸੀਤ ਜਾਂ ਸ਼ਾਂਤ ਜੀਵਨ ਦੇ ਰਹੇ ਹਨ। ਬਰਫ਼ ਵਿਚੋਂ ਨਿਕਲੇ ਠੰਢੇ ਨਦੀ ਨਾਲਿਆਂ ਵਿਚ ਤਾਰੇ ਚਮਕ ਰਹੇ ਹਨ, ਜਿਵੇਂ ਨ੍ਹਾ ਕੇ ਸ਼ਾਂਤੀ ਪ੍ਰਾਪਤ ਕਰ ਰਹੇ ਹੋਣ।

ਹੇ ਜ਼ਮੀਨ, ਤੂੰ ਮਨੁੱਖਾਂ ਦੀਆਂ ਆਤਮਾਵਾਂ ਦੀ ਉਜਾੜ ਤੇ ਖ਼ਾਲੀਪਣ ਨੂੰ ਹਿਮਾਲਿਆਂ ਦੀਆਂ ਹੇਠਲੀਆਂ ਵਾਦੀਆਂ ਤੇ ਫਲਵਾਨਾਂ ਦੀ ਸਦਾ ਬਹਾਰ ਦੇ।

ਚੰਦ, ਸੂਰਜਾਂ ਦੇ ਵੰਸ – ਭਾਵ ਚੰਦਰਵੰਸੀ, ਸੂਰਜਵੰਸੀ।

ਸਹੰਸ-ਹਜ਼ਾਰਾਂ। ਅਗਨ-ਇਸ਼ਟ-ਅਗਨੀ ਪੂਜ। ਚਕ੍ਰਵਰਤਿ-ਚਕ੍ਰਵਰਤੀ—ਰਾਜੇ, ਮਹਾਰਾਜੇ। ਖਾ ਕੇ. ਦੁਆਰ—ਭਰਤਰੀ ਵਾਂਗ ਰਾਜ ਛੱਡ ਕੇ ਤੇਰੇ ਤੇ ਲੇਟੇ। ਕਹਿੰਦੇ ਨੇ ਪਾਪੀਆਂ ਨੂੰ ਸੁਰਗ ਵਿਚ ਥਾਂ ਨਹੀਂ, ਪਰ ਪਾਪ ਦਾ ਭਾਰ ਪਾਪੀਆਂ ਸਮੇਤ ਧਰਤੀ ਹੀ ਤਾਂ ਚੁਕਦੀ ਹੈ। ਆਦਮ ਦੇ ਬਹਿਸ਼ਤ ਵਿਚੋਂ ਕਢੇ ਜਾਣ ਵਲ ਵੀ ਇਸ਼ਾਰਾ ਹੈ। ਕੁਰਾਨ ਸ਼ਰੀਫ ਵਿਚ ਵੀ ਇਸ ਭਾਵ ਦੀ ਆਇਤ ਹੈ ਕਿ ਮਨੁੱਖ ਦੇ ਗੁਨਾਹ ਦੇ ਭਾਰ ਨੂੰ ਆਖ਼ਰ ਜ਼ਮੀਨ ਨੇ ਸਹਾਰਨਾ ਮਨਜ਼ੂਰ ਕੀਤਾ। ਅਧੀਨਤਾ—ਗ਼ੁਲਾਮੀ। ਤੇਰੇ ਰਾਜ ਵਿਚ ਕਿਸੇ ਨੂੰ ਗ਼ੁਲਾਮੀ ਨਹੀਂ। ਰੱਬ ਕਰੇ ਤੇਰੇ ਉਤੇ ਰਾਜ ਦੀਆਂ ਕੈਦਾਂ ਨਾ ਹੋਣ। ਤੇਰੇ ਹੱਥ ਵਿਚੋਂ ਰੇਖਾਂ ਵਾਂਗ ਕਈ ਰਾਵੀਆਂ, ਭਾਵ ਦਰਿਆ ਇਧਰ ਉਧਰ ਵਗ ਰਹੇ ਹਨ। ਤੂੰ ਆਦਮੀ ਨੂੰ ਦਰਿਆਵਾਂ ਵਾਲੀ ਸ਼ਾਨ ਦੇ, ਜਾਂ ਉਨ੍ਹਾਂ ਵਰਗੇ ਗੁਣ ਦੇ, ਤੇ ਇਨ੍ਹਾਂ ਦੇ ਜੀਵਨ-ਨਿਸ਼ਾਨੇ ਬਹੁਤ ਵੱਡੇ ਭਾਵ ਉਚੇ ਹੋਣ, ਜਾਂ ਸਾਗਰਾਂ ਵਾਂਗ ਸਮਾਨਤਾ ਦਾ ਨਿਸ਼ਾਨਾ ਦੇ। ਆਦਮੀ ਦੇ ਮਨ ਰੂਪੀ ਥਲ ਵਿਚੋਂ ਆਪਣੇ ਵਰਗਾ ਸੰਤੋਖ, ਏਕਤਾ ਤੇ ਬਰਾਬਰੀ ਪੈਦਾ ਕਰ। ਹੇ ਜ਼ਮੀਨ, ਕੋਈ ਵੀ ਵਿਛੜਿਆ ਦੁਖੀ ਜੀਵ ਤੇਰੇ ਉਤੇ ਨਾ ਹੋਵੇ। ਪੁਨੀਤ ਪਵਿੱਤਰ। ਮੇਰੇ ਕਲਸ—ਭਾਵ ਧਾਰਮਿਕ ਭਾਵ। ਸਰਾਂ ਨਹੀਂ—ਭਾਵ ਤੂੰ ਘਰ ਹੈਂ। ਅਸਲਿਆਂ ਦੀ ਰੂਪਕਾਰ--ਅਸਲੀਅਤਾਂ ਨੂੰ ਸ਼ਕਲ ਦੇਣ ਵਾਲੀ। ਸਾਗਰਾਂ ਦੀ ਤਹਿ—ਜੁਗਰਾਫ਼ੀਆਈ ਸਚਾਈ ਹੈ। ਰੂਪ ਧਰਤੀਆ ਦੇ ਵੀ ਨੇ ਬੇਸ਼ੁਮਾਰ—ਜੋਤਸ਼ ਅਨੁਸਾਰ ਕਈ ਵੱਸੇ ਹੋਏ ਸਿਆਰੇ ਹਨ। ਧਰਤੀ ਦੇ ਕਿਸੇ ਭਾਗ ਤੇ ਹੀ ਸੁਰਗ ਹੈ (ਜਿਥੇ ਕਿਤੇ ਸਮਾਨਤਾ, ਏਕਤਾ ਤੇ ਸੰਤੋਖ ਹੈ)।

੧੪੩—ਗ਼ਜ਼ਲ—ਬੇੜੀਆਂ—ਪਾਬੰਦੀਆਂ। ਇੱਕ ਜ਼ਖ਼ਮ.. ਨਹੀਂ—ਚਾਹ, ਖੋਜ, ਵਿਛੋੜਾ ਜੀਵਨ ਹੈ। ਬੇਚੈਨੀ, ਜੋ ਅਮਲ ਦਾ ਦੂਸਰਾ ਨਾਂ ਹੈ,ਉਸ ਤੋਂ ਬਿਨਾਂ ਜੀਵਨ ਮੌਤ ਸਮਾਨ ਹੈ। ਕਿਸਤਰ੍ਹਾਂ.. ਨਹੀਂ —ਹੁਨਰ ਦੀ ਪ੍ਰਾਪਤੀ ਲਈ ਮਿਹਨਤ ਬੜੀ ਜ਼ਰੂਰੀ ਹੈ। ਭਾਰ...ਗਰਦਨ ਨਹੀਂ—ਜਿਹੜਾ ਆਦਮੀ ਸੰਸਾਰ ਦੇ ਮਨੁੱਖ ਮਾਤਰ ਦੇ ਦੁਖ ਦੂਰ ਕਰਨ ਦਾ ਉਪਰਾਲਾ ਨਹੀਂ ਕਰਦਾ, ਉਹ ਜਿਹਾ ਹੋਇਆ ਤਿਹਾ ਨਾ ਹੋਇਆ।

੧੪੪–ਤੇਰਾ ਖ਼ਿਆਲ —ਚਮਕ ਉਹ...ਲਈ—ਇਸ ਨਿਜ਼ਾਮ ਵਿੱਚ ਡਰ ਦੇ ਭਾਰ ਥੱਲੇ ਜਨਤਾ ਦੀ ਸ਼ਕਤੀ ਦੀ ਉਹ ਕਿਰਨ ਹੈ ਜੋ ਸੂਰਜ ਦੀ ਰੌਸ਼ਨੀ ਨੂੰ ਵੀ ਮਾਤ ਪਾ ਸਕਦੀ ਹੈ। ਸਮੇਂ ਬਰਾਦਰੀ ਦੇ ਲਈ—ਕਾਲੀਆਂ, ਪੀਲੀਆਂ, ਲਾਲ, ਗੰਦਮੀ ਤੇ ਚਿੱਟੀਆਂ ਨਸਲਾਂ ਦੀ ਸਮਾਨਤਾ ਦੇ ਅਸੂਲ ਤੇ ਬਣੀ ਬਰਾਦਰੀ।

ਕਰਾਂ.. ਆਦਮੀ ਦੇ ਲਈ—ਅਮਲ ਵਿੱਚ ਪਰਵਿਰਤ ਹੋਣ ਲਈ ਫ਼ੈਸਲਾ ਨਾ ਕਰ ਸਕਣਾ ਤੇ ਝਿਜਕਦਿਆਂ ਸਮਾਂ ਬਿਤਾ ਛਡਣਾ ਹੀ ਮਨੁੱਖ ਲਈ ਵਡੀ ਬਿਪਤਾ ਰਹੀ ਹੈ।

੧੪੫-ਅਸ਼ੋਕ ਲਾਠ—ਸੁਰਜੀਵ—ਅਮਰ,ਬਹੁਤਾ ਕਾਲ ਰਹਿਣ ਵਾਲਾ। ਪੁਸ਼ਪ-ਸਵੇਰੇ -ਫੁੱਲਾਂ ਦੀ ਖ਼ੁਸ਼ਬੋ। ਫੁੱਲਾਂ ਦੇ ਉਬਾਲ ਕੇ ਮੁਕ ਜਾਣ ਤੋਂ ਮਗਰੋਂ ਵੀ ਫੁੱਲਾਂ ਦੀ ਖ਼ੁਸ਼ਬੋ ਅਤਰ ਦੇ ਰੂਪ ਵਿੱਚ ਜੀਉਂਦੀ ਰਹਿੰਦੀ ਹੈ। ਪਿੰਜਰ—ਬਲਹੀਨ ਸਰੀਰ। ਖੌਲੇ— ਪਰਿਵਰਤਨ—ਕ੍ਰਾਂਤੀ, ਬਦਲੀ। ਤੁਰਮ—ਬਿਗਲ। ਖੌਲੇ— ਉਬਲੇ। ਮੌਲੇ—ਹਰਾ ਹੋਵਾਂ, ਇਥੇ ਜੋਸ਼ ਖਾਵਾਂ। ਮੂਰਖਤਾ ਦੇ ਰੱਤ ਵਿੱਚ—ਮੂਰਖਤਾ ਦੇ ਅੰਤ ਮਗਰੋਂ ਸਹੀ ਮਨੁਖਤਾ ਉਪਜੇਗੀ। ਕਾਲ-ਹਵਾਈ—ਸਮਾਂ। ਕਾਲ-ਖ਼ੁਦਾਈ—ਸਮਾਂ ਤੇ ਮੌਤ। ਕੋਮਲ ਕਲਾ, ਅਸ਼ੋਕ ਲਾਠ ਤੇ ਅਜੰਤਾ-ਚਿਤ੍ਰਾਂ ਵਾਂਗ

ਮੌਤ ਦੀਆਂ ਮੁਹਤਾਜ ਨਹੀਂ ਤੇ ਇਨ੍ਹਾਂ ਦਾ ਸੁਆਦ ਮਾਣਦਿਆਂ ਵੀ ਸਮਾਂ ਗੁਜ਼ਰਦਾ ਮਲੂਮ ਨਹੀਂ ਹੁੰਦਾ। ਉਂਜ ਵੀ ਸਮੇਂ ਦੇ ਗੁਜ਼ਰਨ ਨਾਲ ਕਲਾ ਦੀ ਮੌਤ ਨਹੀਂ ਹੁੰਦੀ। ਸਿਧਾਰੀ—ਗਈ, ਨਿਘਰ ਗਈ। ਆਈ—ਉੱਠੀ। ਕਾਇਆ-ਕਿਰਨ-ਕੁਮਾਰੀ—ਰੂਹ ਦੀ ਜਣੀ ਦੇਹ; ਰੂਪਮਾਨ ਚੀਜ਼ਾਂ ਅਰੂਪ ਦਾ ਹੀ ਪ੍ਰਗਟਾਓ ਹਨ। ਜੇ ਮਨੁਖ ਵਿੱਚ ਕਲਾ ਦੇ ਤੇਜ ਨਹੀਂ ਤਾਂ ਉਸ ਦਾ ਜੀਵਨ ਕਿਸ ਕੰਮ। ਮਹਿੰਜੋ-ਮਹਿੰਜੋਦਾਰੋ, ਦ੍ਰਵੜ ਸੰਸਕ੍ਰਿਤੀ ਦੇ ਸਮੇਂ ਦਾ ਗ਼ਰਕਿਆ ਸ਼ਹਿਰ, ਜੋ ਸਿੰਧ ਵਿੱਚ ਦਰਿਆ ਸਿੰਧ ਦੇ ਪੁਰਾਣੇ ਕਿਨਾਰੇ ਤੇ ਲਭਾ ਹੈ। ਪੰਪੀਆ—Pompii ਸ਼ਹਿਰ, ਜੋ ਰੋਮ (ਅੱਜ ਕਲ੍ਹ ਇੱਟਲੀ) ਵਿੱਚ ਜਵਾਲਾਮੁੱਖੀ ਦੇ ਲਾਵੇ ਹੇਠਾਂ ਦੱਬਿਆ ਗਿਆ ਸੀ। ਮਛੀ ਵਾਲੇ—ਮੱਛ ਤੇ ਕੱਛੇ ਅਵਤਾਰ, ਇਹ ਕਲਾਕਾਰ ਦੀ ਕਲਪਨ ਹੀ ਕਲਾ ਦੇ ਰੂਪ ਵਿੱਚ ਜੀਵਤ ਹਨ। ਸਾਗਰ ਦੀ ਜਿਨ੍ਹਾਂ ਦਾ—ਲਕਸ਼ਮੀ ਤੇ ਪਾਰਬਤੀ। ਇਨ੍ਹਾਂ ਦੀ ਸੁੰਦਰਤਾ ਵੀ ਸਾਹਿੱਤ ਤੇ ਚਿਤ੍ਰਕਾਰੀ ਕਰ ਕੇ ਜੀਉਂਦੀ ਹੈ।

ਕਵੀ ਅਸ਼ੋਕ ਲਾਠ ਨੂੰ ਦੇਖ ਕੇ ਕਹਿੰਦਾ ਹੈ ਕਿ ਕਲਾ ਸਦਾ ਨਵੀਂ ਹੈ। ਕਲਾ ਸਭਿਅਤਾ ਦਾ ਅਤਰ ਹੈ। ਕਲਾ ਚਿਰ-ਸਥਾਈ ਹੈ। ਦੇਸ਼ਾਂ ਤੇ ਕੌਮਾਂ ਨੂੰ ਜਿਤਿਆ ਜਾ ਸਕਦਾ ਹੈ, ਪਰ ਕਲਾ ਅਜਿੱਤ ਹੈ। ਮੌਤ ਵੀ ਇਸ ਨੂੰ ਨਹੀਂ ਜਿਤ ਸਕਦੀ। ਵੀਨਸ, ਪਾਰਬਤੀ ਆਦਿ ਦੀ ਸੁੰਦਰਤਾ ਕਲਾ ਵਿਚ ਪ੍ਰਗਟਣ ਕਰ ਕੇ ਕਾਇਮ ਹੈ। ਕਲਾ ਨਿਤ ਨਵਾਂ ਅਮਲ ਦਰਸ਼ਕ ਨੂੰ ਦਿੰਦੀ ਹੈ, ਜੇ ਉਸ ਦੀ ਦੇਖਣ ਵਾਲੀ ਤੀਜੀ ਅੱਖ ਖੁਲ੍ਹੀ ਹੋਵੇ ਤਾਂ।

ਕਵੀ ਅੰਤ ਵਿੱਚ ਅਸ਼ੋਕ ਲਾਠ ਨੂੰ ਆਵਾਹਨ ਕਰ ਕੇ ਕਹਿੰਦਾ ਹੈ ਕਿ ਤੇਰੀ ਬਣਾਵਟ ਸਾਡੇ ਗ਼ਮਾਂ ਨੂੰ ਦੂਰ ਕਰਦੀ

ਹੈ। ਰੱਬ ਕਰੇ ਤੇਰੀ ਅਮਰਤਾਂ ਸਾਡੀਆਂ ਨਾਸਮਾਨ ਕਿਰਤਾਂ ਵਿੱਚ ਆ ਜਾਏ। ਤੂੰ ਮਨੁੱਖਾਂ ਦੇ ਮਨਾਂ ਵਿੱਚ ਦ੍ਰਿੜ੍ਹ ਕਰਾ ਕਿ ਬੰਦਾ ਨੀਵੇਂ ਖ਼ਿਆਲਾਂ ਵਾਲਾ ਨਾ ਬਣੇ ਅਤੇ ਕਲਾ ਦੇ ਪ੍ਰਭਾਵ ਨਾਲ ਇਨਸਾਨ ਵਿੱਚੋਂ ਲੋਕਾਂ ਨੂੰ ਲੁਟਣ ਵਾਲੇ ਕਰਮ ਜਾਂਦੇ ਰਹਿਣ। ਤੂੰ ਐਸੀ ਸ਼ਕਤੀ ਹਿੰਦੁਸਤਾਨੀਆਂ ਨੂੰ ਬਖ਼ਸ਼ ਕਿ ਗੌਤਮ ਬੁਧ ਦਾ ਸਮ੍ਰਾਟ ਅਸ਼ੋਕ ਰਾਹੀਂ ਪਹੁੰਚਾਇਆਂ ਸ਼ਾਂਤੀ-ਸੁਨੇਹਾ ਉਹ ਦੁਨੀਆ ਨੂੰ ਫਿਰ ਪਹੁੰਚਾਉਣ ਦੇ ਸਮਰਥ ਹੋ ਸਕਣ, ਤਾਂ ਜੋ ਦੁਨੀਆਂ ਵਿੱਚੋਂ ਅਸ਼ੋਕ ਦੇ ਅੰਤਲੇ ਰਾਜ ਸਮੇਂ ਵਾਂਗ ਜੰਗ ਸਦਾ ਲਈ ਬੱਸ ਹੋ ਜਾਣ ਅਤੇ ਸਾਰੇ ਸੰਸਾਰ ਵਿਚ ਪ੍ਰੇਮ ਦਾ ਰਾਜ ਹੋਵੇ।

੧੪੯—ਆਸ਼ਾ—ਪੰਜ ਮੁਖੀਆ–ਪੰਜ ਸ਼ਬਦ ਹਿੰਦੁਸਤਾਨੀ ਸਾਹਿੱਤ ਵਿੱਚ ਸ਼ੁਭ ਹੈ। ਪੰਜ ਮੁਖੀਆ ਦੀਵਾ ਸਰੀਰ ਹੋ ਸਕਦਾ ਹੈ ਜਿਸ ਦੀਆਂ ਪੰਜ ਗਿਆਨ-ਇੰਦ੍ਰੀਆਂ ਹਨ। ਕਾਮ, ਕ੍ਰੋਧ ਆਦਿ ਵੱਲ ਵੀ ਇਸ਼ਾਰਾ ਹੋ ਸਕਦਾ ਹੈ, ਪਰ ਪਹਿਲਾ ਠੀਕ ਮਲੂਮ ਹੁੰਦਾ ਹੈ, ਕਿਉਂਕਿ ਕਵੀ ਅੱਗੇ ਜਾ ਕੇ ਕਹਿੰਦਾ ਹੈ: ਬਾਲ ਕੇ ਤੱਤ

ਆਪਣੇ (ਸਰੀਰ ਵਿੱਚ ਪੰਜਾਂ ਤੱਤਾਂ ਦਾ ਮੇਲ ਹੈ) ਚਮਕਾ ਦਿਆਂ ਅਪਣੀ ਭਾਲ। ਭਾਲ—ਖੋਜ। ਪੋਦ—ਪੋਚ, ਪੀੜ੍ਹੀ ਪਨੀਰੀ (Generation)।

੧੫੦—ਫੇਰ ਪਾਰੋ ਨੇ ਕਿਹਾ—ਫੇਰ ਪਾਰੋ ਨੇ ਕਿਹਾ ਦੀ ਨੀਂਹ ਇਕ ਮਿਥਿਹਾਸਕ ਘਟਨਾ ਤੇ ਹੈ। ਸ਼ਿਵ ਦਾ ਵਿਆਹ ਪਾਰਬਤੀ ਨਾਲ ਹੋਇਆ ਸੀ ਤੇ ਇਸੇ ਗਲ ਨੂੰ ਕਾਲੀਦਾਸ ਨੇ ਆਪਣੇ ਮਹਾਂ ਕਾਵਿ 'ਕੁਮਾਰ · ਸੰਭਵ' ਵਿਚ ਲਿਖਿਆ ਹੈ। ਪਰ ਇਸ ਕਵਿਤਾ ਵਿਚ ਉਸ ਕਹਾਣੀ ਦਾ ਝਲਕਾਰਾ ਮਾਤਰ ਹੀ ਹੈ। ਉਥੇ ਸ਼ਿਵ ਤੇ ਪਾਰਬਤੀ ਦਾ ਪੁਤਰ ਕੁਮਾਰ ਜਾਂ ਗਣੇਸ਼ ਰਾਖਸ਼ਾਂ

ਨਾਲ ਜੰਗ ਕਰਦਾ ਹੈ। ਉਸ ਵਿਚ ਉਸ ਪੁਰਾਣਿਆਂ ਦੀ
ਨੂੰ ਜਿਤ ਵਿਚ ਬਦਲਾਉਣ ਵਾਲਾ ਨਵਾਂ ਪੋਚ ਕਿਹਾ ਹੈ। ਪਰ
ਬਾਵਾ ਜੀ ਨੇ ਸ਼ਿਵ ਨੂੰ ਜੰਗ ਲਈ ਤਿਆਰ ਹੋਂਦਿਆਂ ਵਿਖਾ
ਕੇ ਸਿਆਣੀ ਜਨਤਾ ਦੀ ਸ਼ਕਤੀ ਨੂੰ ਪ੍ਰਗਟਾਇਆ ਹੈ। ਕੇਵਲ
ਜਾਗ ਜਾਂ Consciousness ਦੀ ਹੀ ਲੋੜ ਹੁੰਦੀ ਹੈ। 'ਸ਼ਿਵ'
ਸਦਾ ਕਾਇਮ ਰਹਿਣ ਵਾਲੇ ਜਾਂ ਕਲਿਆਣਕਾਰੀ ਦਾ ਅਰਥ
ਦਿੰਦਾ ਹੈ। ਸ਼ਿਵ ਪੁਰਾਣੇ ਦੀ ਮੌਤ ਤੇ ਟੇਢੇ ਢੰਗ ਨਾਲ ਨਵੇਂ
ਦੀ ਜਿਤ ਦਾ ਸੂਚਕ ਹੈ। ਉਹ ਹੁਨਰ ਤੇ ਨਾਚਾਂ ਦਾ ਮੋਢੀ ਹੈ।
ਦੂਜੇ ਪਾਸੇ ਪਹਾੜਨ ਪਾਰਬਤੀ ਬੜੀ ਉੱਦਮਣ ਹੈ। ਉਹ ਰਾਗ
ਅਤੇ ਸਾਹਿੱਤ ਦੀ ਦੇਵੀ ਹੈ। ਜਿਥੇ ਉਸ ਦਾ ਪਤੀ ਕੰਮ ਨਹੀਂ
ਕਰ ਸਕਦਾ ਉਥੇ ਉਹ ਕਾਲੀ, ਕਾਲਕਾ ਤੇ ਦੁਰਗਾ ਦੇ ਰੂਪ
ਵਿਚ ਆਪ ਵੀ ਲੜਦੀ ਹੈ ਤੇ ਸ਼ਿਵ ਨੂੰ ਨਵਾਂ ਜੋਸ਼ ਦੇ ਕੇ
ਮਨੁਖਤਾ ਦੇ ਭਲੇ ਦੇ ਅਮਲ ਲਈ ਪ੍ਰੇਰਦੀ ਹੈ।

ਜਨਤਾ ਇਥੇ ਸ਼ਿਵ ਹੈ ਤੇ ਪਾਰੋ ਜਾਂ ਪਾਰਬਤੀ ਅਮਲ
ਤੋਂ ਉਪਜੀ ਚੇਤਨਤਾ ਦਾ ਪ੍ਰਕਾਸ਼ ਜਾਂ ਸਾਹਿੱਤ।

ਤੀਸਰੀ ਮੱਥੇ ਦੀ ਅੱਖ—ਪੁਰਾਣਕ ਕਥਾ ਵਿਚ ਇਹ
ਅੱਖ ਉਦੋਂ ਖੁਲ੍ਹਦੀ ਹੈ ਜਦੋਂ ਜ਼ੁਲਮ ਦੀ ਤਬਾਹੀ ਹੋਣੀ ਹੋਵੇ।
ਪਰ ਇਥੇ ਭਾਵ ਚੇਤਨਤਾ ਦੀ ਜਾਗ ਹੈ, ਜਿਸ ਨਾਲ ਲੁਟ
ਖਸੁਟ ਦੀ ਸਮਝ ਆਉਂਦੀ ਹੈ। ਹੈਵਾਨ—ਪਸ਼ੂ ਬਿਰਤੀਆਂ
ਵਾਲਾਂ ਮਨੁਖ। ਹਰ ਨਦੀ ਸਾਗਰ ਬਣੇ—ਤੰਗ ਨਜ਼ਰ
ਇਨਸਾਨ ਵਿਸ਼ਾਲ ਦ੍ਰਿਸ਼ਟੀ ਹੋ ਜਾਂਦਾ ਹੈ। ਸ਼ੰਕਰ, ਹੋਣੀ-
ਕੁਮਾਰ, ਸਾਵੰਤ ਪਾਂਧਾ, ਨਟ ਨਾਇਕ, ਸੋਮਨਾਥ ਸਭ ਸ਼ਿਵ ਦੇ
ਨਾਮ ਹਨ। ਸੁਰੱਸਤੀ, ਇਲਾ ਤੇ ਨਈ ਦਾ ਅਰਥ ਬਾਵਾ ਜੀ
ਜੀ ਨੇ ਆਪ ਹੀ ਲੋਕ ਸੇਵਾ, ਵਿਦਿਆ ਤੇ ਸ਼ਕਤੀ ਕੀਤਾ ਹੈ।

'-ਸਮਾਜਵਾਦ—ਸਮਾਜਵਾਦ ਦਾ ਸਿਧਾਂਤ ਤੇ ਉਸ ਦਾ ਇਤਿਹਾਸ ਇਸ ਕਵਿਤਾ ਵਿਚ ਦਿੱਤਾ ਗਿਆ ਹੈ। ਉਸ ਨੂੰ ਰੋਕਣ ਦੀਆਂ ਕੋਸ਼ਿਸ਼ਾਂ ਦਾ ਜੋ ਹਸ਼ਰ ਹੋਇਆ, ਉਸ ਦਾ ਵੀ ਬਿਆਨ ਹੈ।

ਜੋਤਸ਼ੀ—ਮਲੂਮ ਹੁੰਦਾ ਹੈ ਮਾਰਕਸ। "ਮਹਾਂ ਰਾਣੀ" —ਪੂੰਜੀਵਾਦ ਤੇ ਸਾਮਰਾਜਵਾਦ। ਜਨਮ ਦਿਨ—ਰੂਸੀ ਇਨਕਲਾਬ। ਪੂਰਨ ਮਰਦ – ਲੈਨਿਨ(Lenin)। ਪਾਲਕ— ਰੂਸੀ, ਬਾਲਸ਼ੈਵਿਕ। ਚੌਧਵੀਂ ਸਦੀ ਹਿਜਰੀ ਇਸਲਾਮ ਅਨੁਸਾਰ ਇਸ ਵਿੱਚ ਸੂਰਜ ਸਵਾ ਨੇਜ਼ੇ ਤੇ ਚਮਕੇਗਾ ਤੇ ਦੁਨੀਆ ਆਪਣੇ ਗੁਨਾਹਾਂ ਕਾਰਨ ਤਬਾਹ ਹੋ ਜਾਵੇਗੀ। ਕੁਝ ਦੀਵਾਨੇ—ਫ਼ਰਾਂਕੋ, ਹਿਟਲਰ, ਮਸੋਲਿਨੀ, ਟੋਜੋ ਆਦਿ। ਆਰਿਆਈ ਨਸਲ—ਜਰਮਨੀ ਵਿਚ। ਕਾਲੇ ਰੋਮ—ਕਾਲੀ ਕਮੀਜ਼ ਲਹਿਰ (Black Shirt Movement) ਜੋ ਮਸੋ-ਲਿਨੀ ਨੇ ਇਟਲੀ ਵਿੱਚ ਚਲਾਈ ਅਤੇ ਰੋਮਨ ਉੱਚਤਾ ਦਾ ਨਾਹਰਾ ਲਾਇਆ। ਪੀਲਾ ਹੜ੍ਹ—ਜਾਪਾਨੀ ਸਾਮਰਾਜਵਾਦ ਦੂਸਰੇ ਫ਼ਿਰਕੇ—ਜਰਮਨੀ ਵਿੱਚ ਯਹੂਦੀਆਂ ਤੇ ਚੀਨ ਵਿੱਚ ਜਾਪਾਨੀਆਂ ਦੇ ਹੱਥੋਂ ਚੀਨੀਆਂ ਦਾ ਕਤਲਾਮ। ਦੂਜੇ ਜੰਗ ਦਾ,ਬਿਆਨ ਬੜਾ ਜ਼ੋਰਦਾਰ ਹੈ। ਸੂਚਨਾ ਤੋਂ ਬਿਨਾ—ਐਲਾਨ ਜੰਗ ਤੋਂ ਬਿਨਾਂ ਜਰਮਨੀ ਨੇ ਜੋ ਰੂਸ ਤੇ ਹਮਲਾ ਕੀਤਾ। ਦੂੰਦਵ—Class Struggle, ਤਬਕਾਤੀ ਜੰਗ, ਗ਼ਰੀਬ ਅਮੀਰ ਦਾ ਜੰਗ। ਇਕ...ਪਿਛਾਂਹ—ਇਤਿਹਾਸਕ ਭੌਤਕ-ਵਾਦ ਦਾ ਅਸੂਲ ਹੈ। ਮਿਹਰ ਦੀ ਬਾਰਸ਼—ਸਾਮਵਾਦ। ਸੂਝ ਇਨਸਾਨੀ......ਗੁਲਾਮ—ਮਾਰਕਸ ਦਾ ਸਿਧਾਂਤ।

੧੬੪—ਕੰਵਲ ਸਰ—ਦਸੂਹੇ ਦੇ ਬਾਹਰਵਾਰ ਇਕ ਕੌਲ ਸਰੋਵਰ ਹੈ

ਉਸ ਤੋਂ ਪ੍ਰਭਾਵਤ ਹੋ ਕੇ ਕਵੀ ਨੇ ਇਹ ਕਵਿਤਾ ਲਿਖੀ।
ਕਵਿਤਾ ਦੀ ਤੇਰ੍ਹਵੀਂ ਸਤਰ ਵਿਚ ਜਿਥੇ ਲਿਖਿਆ ਹੈ:—
'ਕੰਵਲ-ਸਰ – ਜਨਤਾ ਵਿਚ ਆਪਣੀ ਤਾਕਤ ਦਾ ਹੈ ਜੋ ਪਾਣੀ' ਇਥੇ ਕੰਵਲ ਸਰ ਦਾ ਪਹਿਲਾ ਭਾਵ ਬਦਲ ਜਾਂਦਾ ਹੈ ਤੇ ਦੂਸਰਾ ਭਾਵ ਸ਼ੁਰੂ ਹੁੰਦਾ ਹੈ, ਕੰਵਲ (ਜਨਤਾ) ਤੇ ਸਰ (ਭਾਰਤ) ਅੱਗੇ ਸਾਰੀ ਕਵਿਤਾ ਵਿਚ ਇਹੋ ਭਾਵ ਚਲਦਾ ਹੈ।

ਤਿਲੰਗਾਨਾ—ਹੈਦਰਾਬਾਦ ਦਾ ਉਹ ਇਲਾਕਾ ਜਿਥੇ ਜਨਤਕ ਲਹਿਰ ਚਲੀ ਸੀ ਜਿਸ ਨੂੰ ਕਿਸਾਨ ਲਹਿਰ ਵੀ ਕਿਹਾ ਜਾ ਸਕਦਾ ਹੈ।

ਤਿਭਾਗਾ—ਬੰਗਾਲ ਦਾ ਉਹ ਇਲਾਕਾ ਜਿਥੇ ਕਿਸਾਨ ਲਹਿਰ ਚੱਲੀ ਸੀ ਤੇ ਹਕੂਮਤ ਨੇ ਬਹੁਤ ਸਖਤੀਆਂ ਕੀਤੀਆਂ ਸਨ।

ਬਲੀਆ—ਏਥੇ ਵੀ ਕਿਸਾਨ ਲਹਿਰ ਬੜੇ ਜ਼ੋਰ ਦੀ ਚੱਲੀ ਸੀ ਤੇ ਜਨਤਾ ਤੇ ਸਖਤੀਆਂ ਹੋਈਆਂ। ਇਹ ਥਾਂ ਉਤਰ ਪ੍ਰਦੇਸ਼ ਵਿਚ ਹੈ।

ਸਮਰਕੰਦ ਤੇ ਬੁਖ਼ਾਰਾ—ਪਹਿਲਾਂ ਇਥੇ ਅਮੀਰ ਬੁਖਾਰਾ ਦਾ ਰਾਜ ਸੀ। ਅਜ ਕਲ ਆਜ਼ਾਦ ਹੈ ਤੇ ਸੋਵੀਅਟ ਤਾਜਕਸਤਾਨ ਵਿਚ ਹੈ।

੧੬੭-ਤੂਲਕਾ——ਕੂਚੀ ਜਾਂ ਬੁਰਸ਼ ਜਿਸ ਨਾਲ ਚਿਤਰਕਾਰ ਕੰਮ ਕਰਦੇ ਹਨ। ਇਹ ਕਵਿਤਾ ਕਲਾ ਤੇ ਹੁਨਰ ਦੀ ਸਿਫ਼ਤ ਵਿਚ ਹੈ ਕਿ ਕਲਾਕਾਰ ਦੀ ਤੂਲਕਾ (ਕੂਚੀ) ਕੀ ਕੀ ਕ੍ਰਿਸ਼ਮੇ ਕਰਦੀ ਹੈ।

ਖ਼ਵਾਜਾ ਖ਼ਿਜ਼ਰ—ਪਾਣੀ ਦਾ ਦੇਵਤਾ। ਪਾਣੀ ਦੇ ਦੇਵਤੇ ਦਾ ਅਸਲ ਵਿਚ ਕੋਈ ਰੂਪ ਨਹੀਂ। ਪਰ ਕਲਾਕਾਰ ਕਲਾ ਦੇ ਜ਼ੋਰ ਨਾਲ਼ ਅਰੂਪ ਨੂੰ ਰੂਪਵਾਨ ਕਰਦਾ ਹੈ। ਕਲਾਕਾਰ ਹੀ ਇਨਸਾਨੀਅਤ ਦੀ ਪੂਰਨ ਮੂਰਤੀ ਬਣਾਉਣਗੇ ਦਾ ਭਾਵ ਹੈ ਕਿ ਦੁਨੀਆਂ ਵਿਚ ਕਲਾਕਾਰ ਹੀ ਮਨੁੱਖਤਾ ਫੈਲਾਉਣਗੇ।

